

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 20 ਸਾਲ 2 ਅਗਸਤ 2011 (ਮਾਸਿਕ, ਪੰਜਾਬੀ)

ਅੰਦਰ ਪੜ੍ਹੋ ਸੰਪਾਦਕੀ:-

## ਸਦੀਆਂ ਪੁਰਾਣੇ ਘਸੇ-ਪਿਟੇ ਰਸਮੋਂ-ਰਿਵਾਜਾਂ ਤੇ ਤਿੱਥ ਤਿਉਹਾਰਾਂ ਨੇ ਸਿੱਖ ਧਰਮ ਨੂੰ ਭੰਬਲ-ਭੂਸੇ ਵਿੱਚ ਪਾਇਆ ਹੋਇਆ ਹੈ

## ਕਸੂਰਵਾਰ ਕੌਣ.........?

ਕਾਵਿ ਵਿਅੰਗ

## ਫੋਕੀਆਂ ਰਹੁ-ਰੀਤਾਂ

ਬਿਪਰਵਾਦੀ ਰੀਤਾਂ ਤੋਂ ਸਿਖੋ ਕਦੋਂ ਮੁਕਤੀ ਪਾਵੋਗੇ,
ਤੇ ਖਾਲਸਾ ਕੌਮ ਦਾ ਕਦੋਂ ਤੁਸੀਂ ਮਾਣ ਵਧਾਵੋਗੇ।
ਰੱਖੜੀ, ਕਰਵਾ, ਤ੍ਰਕਰੀਆਂ ਸੱਭ ਫੋਕੇਵਾਜੀਆਂ ਨੇ,
ਪੈਸੇ ਕਮਾਉਣ ਦੀਆਂ ਹੀ ਇਹ ਕਲਾਵਾਜੀਆਂ ਨੇ।
ਰਿਸ਼ਤੇ ਨਾਤੇ ਤਾਂ ਅਸੀਂ ਸਭ ਭੁਲਦੇ ਜਾਂਦੇ ਹਾਂ,
ਫੋਕੀਆਂ ਰਹੁ-ਰੀਤਾਂ ਤੇ ਪਰ ਡੁੱਲ੍ਹਦੇ ਜਾਂਦੇ ਹਾਂ।
ਇਕੀਵੀਂ ਸਦੀ ਵਿੱਚ ਵੀ ਟੂਣੇ ਟਾਮਣ ਕਰਦੇ ਹੋ।
ਛੱਡਕੇ ਗੁਰੂਦੁਆਰਾ ਪਖੰਡੀਆਂ ਦੇ ਹਾਜ਼ਰੀ ਭਰਦੇ ਹੋ,
ਕਿਵੇਂ ਮਿਲੀ ਸਰਦਾਰੀ ਸਿਖੋ ਸਭ ਕੁੱਝ ਭੁੱਲ ਗਏ।
ਬਿਪਰਵਾਦੀ ਘੁੰਮਣਘੇਰੀਆਂ ਦੇ ਵਿੱਚ ਰੁੱਲ ਗਏ,
ਸਹੀ ਰਸਤੇ ਤੇ ਤੁਰਨ ਦਾ ਅਜੇ ਵਲ ਨਾ ਆਇਆ ਏ।
ਗੁਰਬਾਣੀ ਨੇ ਥਾਂ ਥਾਂ 'ਤੇ ਜੋ ਸੱਚ ਸਮਝਾਇਆ ਏ,
ਗੁਰੂ ਗ੍ਰੰਥ ਦੀ ਸ਼ਰਨ 'ਚ ਆ, ਜੇ ਜੀਵਨ ਸਫਲ ਬਣਾਉਣਾ ਏ।
ਨਸੀਬ ਨਹੀਂ ਤਾਂ ਨਿਹਫਲ ਤੇਰਾ, ਇਸ ਜੱਗ ਤੇ ਆਉਣਾ ਏ।

ਪ੍ਰਿੰ ਨਸੀਬ ਸਿੰਘ ਸੇਵਕ

## ਭਾਈ ਦਿੱਤ ਸਿੰਘ ਗਿਆਨੀ ਜੀ ਦੀ 110ਵੀਂ ਬਰਸੀ 6 ਸਤੰਬਰ 2011 ਨੂੰ ਪਿੰਡ ਕਲੌੜ ਵਿਖੇ ਮਨਾਈ ਜਾਵੇਗੀ।

ਸਿੱਖ ਕੌਮ ਦੇ ਮਾਣਮੱਤੇ ਤੇ ਅਦੁੱਤੀ ਵਿਦਵਾਨ ਭਾਈ ਦਿੱਤ ਸਿੰਘ ਜੀ ਦੀ 110ਵੀਂ ਬਰਸੀ ਉਹਨਾਂ ਦੇ ਜੱਦੀ ਪਿੰਡ ਕਲੌੜ (ਨੰਦਪੁਰ) ਤਹਿ ਬਸੀ ਪਠਾਨਾਂ ਜ਼ਿਲਾ ਫਤਹਿਗੜ੍ਹ ਸਾਹਿਬ ਵਿਖੇ 6 ਸਤੰਬਰ 2011 ਨੂੰ ਗੁਰਦੁਆਰਾ ਸਿੰਘ ਸਭਾ ਯਾਦਗਾਰ ਗਿਆਨੀ ਦਿੱਤ ਸਿੰਘ ਜੀ ਵਿਖੇ ਮਨਾਈ ਜਾਵੇਗੀ। ਸਮਾਂ ਸਵੇਰੇ 11 ਵਜੇ ਤੋਂ 2 ਵਜੇ ਤੱਕ। ਸਮੂਹ ਸਿੱਖ ਜਥੇਬੰਦੀਆਂ, ਸਮੂਹ ਰਾਜਨੀਤਕ ਪਾਰਟੀਆਂ, ਸਮੂਹ ਬੁਧੀਜੀਵੀਆਂ, ਵਿਦਵਾਨਾਂ, ਪ੍ਰਚਾਰਕਾਂ, ਰਾਗੀਆਂ, ਢਾਡੀਆਂ ਨੂੰ ਸ਼ਾਮਲ ਹੋਣ ਲਈ ਸੱਦਾ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ ਵਿਸ਼ਵ ਭਰ ਦੀਆਂ ਸਮੂਹ ਸਿੱਖ ਸੰਗਤਾਂ ਨੂੰ ਵੀ ਇਸ ਸਮਾਗਮ ਵਿੱਚ ਪੁੱਜਣ ਦੀ ਅਪੀਲ ਕੀਤੀ ਜਾਂਦੀ ਹੈ।

ਵਲੋਂ:-

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ) ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ

ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਖ ਸੂਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:2 ਅਗਸਤ:2011 ਅੰਕ:20




ਮਾਇਆ ਭੇਜਣ ਲਈ ਪਤਾ:-

ਨਸੀਬ ਸਿੰਘ ਸੇਵਕ

A/C : 65077080586,

ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤਤਕਰਾ





### ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

ਇੱਕ ਕਾਪੀ 20/-

website:- www.bhaiditsinghpatrika.com

ਚੰਦਾ ਭੇਜਣ ਦਾ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530

E-Mail:- bhaiditsinghpatrika@yahoo.com


ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਸਦੀਆਂ ਪੁਰਾਣੇ ਘਸੇ-ਪਿਟੇ ਰਸਮੋਂ-ਰਿਵਾਜਾਂ ਤੇ ਤਿੱਥ ਤਿਉਹਾਰਾਂ ਨੇ ਸਿੱਖ ਧਰਮ ਨੂੰ ਭੰਬਲ-ਭੂਸੇ ਵਿੱਚ ਪਾਇਆ ਹੋਇਆ ਹੈ। ਕਸੂਰਵਾਰ ਕੌਣ...........?

ਪ੍ਰਿੰ. ਨਸੀਬ ਸਿੰਘ ਸੇਵਕ

ਦੇਖੋ ਮੂਰਖ ਦੇਸ਼ ਅਸਾਡਾ ਕਿਕਰੁ ਡੁਬਦਾ ਜਾਂਦਾ।
ਸੱਪਾਂ, ਕੁਤਿਆਂ, ਬਿਲੀਆਂ, ਕਾਵਾਂ ਆਪਣੇ ਪੀਰ ਬਣਾਂਦਾ।
(ਭਾਈ ਦਿੱਤ ਸਿੰਘ ਗਿਆਨੀ)

ਅਗਸਤ ਮਹੀਨੇ ਰੱਖੜੀ ਦਾ ਤਿਉਹਾਰ ਆ ਰਿਹਾ ਹੈ। ਭੈਣ ਵੱਲੋਂ ਆਪਣੇ ਵੀਰ ਨੂੰ ਰੱਖੜੀ ਬੰਨ੍ਹੀ ਜਾਂਦੀ ਹੈ, ਕਿ ਉਸਦਾ ਵੀਰ ਹਮੇਸ਼ਾ ਉਸ ਦੀ ਰਾਖੀ ਕਰੇਗਾ ਤੇ ਵੀਰ ਵੱਲੋਂ ਉਸ ਨੂੰ ਤੋਹਫੇ ਦਿੱਤੇ ਜਾਂਦੇ ਹਨ। ਇਹ ਸਿਰਫ ਇੱਕ ਰਸਮ ਹੈ- ਵਹਿਮ ਹੈ ਜਿਸ ਦੇ ਤਹਿਤ ਲੱਖਾਂ, ਕਰੋੜਾਂ ਰੁਪਿਆ ਹਰ ਸਾਲ ਬਰਬਾਦ ਹੁੰਦਾ ਹੈ। ਕੀਮਤੀ ਤੋਂ ਕੀਮਤੀ ਰੱਖੜੀਆਂ, ਕੱਪੜੇ, ਗਹਿਣੇ, ਮਠਿਆਈਆਂ ਦੀ ਵਿਕਰੀ ਹੁੰਦੀ ਹੈ। ਅਮੀਰ ਲੋਕ ਆਪਣੀ ਅਮੀਰੀ ਦਾ ਵਿਖਾਵਾ ਕਰਦੇ ਹਨ। ਮੱਧ ਵਰਗੀ ਲੋਕ ਤੇ ਗਰੀਬ ਲੋਕ ਵੀ ਇਸ ਰਸਮ ਨੂੰ ਨਿਭਾਉਣ ਲਈ ਮਜਬੂਰਨ ਜਾਂ ਲਾਈ-ਲੱਗ ਪੁਣੇ ਵਿੱਚ ਖਰਚਾ ਕਰਦੇ ਹਨ। ਇਹ ਪੈਸਾ ਸਿਰਫ ਤੇ ਸਿਰਫ ਵਪਾਰੀ ਵਰਗ ਦੀ ਜੇਬ ਵਿੱਚ ਜਾਂਦਾ ਹੈ। ਜਨਤਾ ਦਾ ਸਿਰਫ ਸ਼ੋਸ਼ਣ ਹੁੰਦਾ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਸ ਦੋ ਮਿੰਟ ਦੀ ਰਸਮ ਨਾਲ ਵਾਕਿਆ ਹੀ ਇੱਕ ਭਰਾ ਆਪਣੀ ਭੈਣ ਦੀ ਰਾਖੀ ਲਈ ਪੱਕੇ ਤੌਰ ਤੇ ਵੱਝ ਜਾਂਦਾ ਹੈ? ਨਹੀਂ-ਨਹੀਂ-ਨਹੀਂ .....। ਇਹ ਸਿਰਫ ਵਹਿਮ ਤੇ ਮਨ ਨੂੰ ਤਸੱਲੀ ਦੇਣ ਤੋਂ ਵੱਧ ਕੁਝ ਵੀ ਨਹੀਂ। ਸੋਚਣ ਵਾਲੀ ਗੱਲ ਹੈ ਕਿ ਇਸ ਧਾਗੇ ਵਿੱਚ ਮਾਂ ਦੀ ਮਮਤਾ ਤੇ ਭੈਣ-ਭਰਾ ਦੇ ਰਿਸ਼ਤੇ ਤੋਂ ਵੀ ਵੱਧ ਤਾਕਤ ਹੈ। ਜੇ ਭੈਣ ਇਹ ਧਾਗਾ ਨਹੀਂ ਬੰਨ੍ਹਦੀ ਤਾਂ ਕੀ ਉਸ ਦਾ ਭਰਾ ਉਸ ਦੀ ਰਾਖੀ ਨਹੀਂ ਕਰੇਗਾ? ਕੀ ਭਰਾ ਦਾ ਇਖ਼ਲਾਕੀ ਫ਼ਰਜ਼ ਨਹੀਂ ਹੈ?

21ਵੀਂ ਸਦੀ ਦੇ ਇਸ ਤੇਜ-ਤਰਾਰ ਯੁੱਗ ਵਿੱਚ ਅਜੇਹੇ ਘਸੇ-ਪਿਟੇ ਰਸਮਾਂ-ਰਿਵਾਜਾਂ ਲਈ ਕੋਈ ਵਕਤ ਨਹੀਂ। ਵਪਾਰੀ ਵਰਗ ਤੇ ਬਿਪਰਵਾਦੀ ਵਰਗ ਨੇ ਸਿਰਫ ਆਪਣੇ ਫਾਈਦੇ ਲਈ ਇਹਨਾਂ ਨੂੰ ਹਰ ਕੀਮਤ ਚਾਲੂ ਰੱਖਣ ਲਈ ਲੋਕਾਂ ਵਿੱਚ ਭੁਲੇਖੇ ਪਾਏ ਹੋਏ ਹਨ। ਗੁਰਬਾਣੀ ਵਿੱਚ ਸਿੱਖਾਂ ਨੂੰ ਅਜੇਹਾ ਕੋਈ ਹੁਕਮਨਾਮਾ ਨਹੀਂ ਹੈ, ਸਿੱਖ ਵੈਸੇ ਹੀ ਲਾਈ-ਲੱਗ ਪੁਣੇ ਵਿੱਚ ਪਿਛੇ ਲੱਗੇ ਹੋਏ ਹਨ।

ਇਸੇ ਤਰ੍ਹਾਂ ਹੋਰ ਕਈ ਤਰ੍ਹਾਂ ਦੇ ਤਿਉਹਾਰ ਹਨ ਜਿਵੇਂ ਕਰਵਾ ਚੌਥ, ਝੱਕਰੀਆਂ, ਲੋਹੜੀ ਆਦਿ। ਭਾਵੇਂ ਇਹ ਕਿਸੇ ਨਾ ਕਿਸੇ ਤਰ੍ਹਾਂ ਅਤਿ ਤਰਕਵਾਦੀ ਬਣਾਏ ਗਏ ਹਨ, ਪਰ ਮੁੱਖ ਮਕਸਦ ਬਿਪਰਵਾਦ ਨੂੰ ਪ੍ਰਫੁੱਲਤ ਕਰਨਾ ਤੇ ਪੈਸੇ ਕਮਾਉਣਾ ਹੈ। ਜੋ ਤਰਕ ਸਹਿਤ ਕਹਾਣੀਆਂ ਜੋੜੀਆਂ ਗਈਆਂ ਹਨ ਉਹ ਉਤਸੁਕਤਾ ਤੋਂ ਵੱਧ ਕੁਝ ਵੀ ਨਹੀਂ:- ***ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥***" ਕਰਵੇ ਦਾ ਵਰਤ ਇਸ ਲਈ ਰੱਖਿਆ ਜਾਂਦਾ ਹੈ ਕਿ ਕਿਸੇ ਪਤਨੀ ਦਾ ਪਤੀ ਜੀਵਤ ਰਹੇ, ਕੋਈ ਦੁੱਖ ਨਾ ਆਵੇ। ਪਰ ਅਸੀਂ ਇਹ ਭੁੱਲ ਜਾਂਦੇ ਹਾਂ ਕਿ ਮੌਤ ਤਾਂ ਇੱਕ ਅਟੱਲ ਸਚਾਈ ਹੈ ਤੇ ਦੁੱਖਾਂ ਸੁੱਖਾਂ ਦਾ ਨਾਂ ਹੀ ਜ਼ਿੰਦਗੀ ਹੈ। ਕੀ ਕਰਵੇ ਦਾ ਵਰਤ ਰੱਖਣ ਵਾਲੀ ਔਰਤ ਦੱਸ ਸਕਦੀ ਹੈ ਕਿ ਕੀ ਉਸ ਦਾ ਪਤੀ ਹਮੇਸ਼ਾ ਜਿਉਂਦਾ ਰਹੇਗਾ। ਇਹ ਸਭ ਭੁਲੇਖੇ ਪਾਏ ਹੋਏ ਹਨ। ਇਸੇ ਤਰ੍ਹਾਂ ਝੱਕਰੀਆਂ ਮੁੰਡੇ ਦੀ ਸਲਾਮਤੀ ਲਈ ਭਰੀਆਂ ਜਾਂਦੀਆਂ ਹਨ, ਤੇ ਹੋਈ ਮਾਤਾ ਦੀ ਤਸਵੀਰ ਬਣਾ ਕੇ ਪ੍ਰਥਨਾ ਕੀਤੀ ਜਾਂਦੀ ਹੈ। ਮੁੰਡੇ ਦੇ ਪਹਿਲੇ ਜਨਮ ਦਿਨ ਤੇ ਲੋਹੜੀ ਬਾਲੀ ਜਾਂਦੀ ਹੈ ਤੇ ਰੇੜੀਆਂ ਤੇ ਮੁੰਗਫਲੀ ਦੇ ਨਾਲ ਨਾਲ ਸਵਾਦੀ ਭੋਜਨ ਤੇ ਸ਼ਰਾਬ ਦੇ ਦੌਰ ਵੀ ਚੱਲਦੇ ਹਨ। ਇਨ੍ਹਾਂ ਰਸਮਾਂ ਦਾ ਕੋਈ ਲਾਭ ਨਹੀ ਹੁੰਦਾ ਸਿਰਫ ਲੋਕਾਂ ਨੂੰ ਗੁੰਮਰਾਹ ਕਰਕੇ ਬਿਪਰਵਾਦੀ ਰੀਤਾਂ ਨਾਲ ਜੋੜਨਾ ਹੈ।

ਇਸੇ ਤਰ੍ਹਾਂ ਨੌਵੀਂ, ਸਰਾਦ, ਨਰਾਤੇ ਦੁਸਹਿਰਾ, ਦੀਵਾਲੀ, ਹੋਲੀ, ਮਾਤਾ ਦੇ ਚਾਲੇ ਆਦਿ ਅਨੇਕਾਂ ਤਿੱਥ ਤਿਉਹਾਰ ਸਦੀਆਂ ਤੋਂ

ਲੋਕਾਂ ਨੂੰ ਭੰਬਲਭੂਸੇ ਵਿੱਚ ਪਾਉਂਦੇ ਆ ਰਹੇ ਹਨ। ਸਿੱਖ ਧਰਮ ਦਾ ਇਨ੍ਹਾਂ ਨਾਲ ਉੱਕਾ ਹੀ ਸਬੰਧ ਨਹੀਂ ਪਰ ਸਿੱਖ ਇਹਨਾਂ ਘਸੇ-ਪਿਟੇ ਰਸਮਾਂ-ਰਿਵਾਜਾਂ ਨੂੰ ਬਹੁਤ ਹੀ ਚਾਅ ਨਾਲ ਨਿਭਾਉਂਦੇ ਹਨ ਅਤੇ ਗੁਰਬਾਣੀ ਤੋਂ ਮੁੱਖ ਮੋੜਦੇ ਹਨ। ਜੇ ਸਰਾਧਾਂ ਦੀ ਗੱਲ ਕਰੀਏ ਤਾਂ ਗੁਰੂ ਨਾਨਕ ਦੇਵ ਜੀ ਵੱਲੋਂ ਦਿੱਤੀ ਪ੍ਰਤੱਖ ਉਦਾਹਰਣ ਨੂੰ ਸਾਹਮਣੇ ਰੱਖਣਾ ਜ਼ਰੂਰੀ ਹੈ ਕਿ ਕਿਵੇਂ ਉਹਨਾਂ ਨੇ ਸੂਰਜ ਨੂੰ ਪਾਣੀ ਦੇ ਰਹੇ ਲੋਕਾਂ ਨੂੰ ਸਮਝਾਉਣ ਲਈ ਆਪਣੇ ਖੇਤਾਂ ਨੂੰ ਪਾਣੀ ਦੇਣਾ ਸ਼ੁਰੂ ਕੀਤਾ ਜੋ ਕਿ ਹਜ਼ਾਰਾਂ ਮੀਲ ਦੂਰ ਸਨ। ਇਹ ਸਿਰਫ ਉਨ੍ਹਾਂ ਲੋਕਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ ਕਿ ਮਰਨ ਉਪਰੰਤ ਕਿਸੇ ਵਿਅਕਤੀ ਨੂੰ ਕੁਝ ਵੀ ਨਹੀਂ ਦਿੱਤਾ ਜਾ ਸਕਦਾ। ਇਹ ਸਿਰਫ ਬਿਪਰਾਂ ਦੀ ਚਲਾਈ ਰੀਤ ਹੈ। ਜਿਸ ਤੋਂ ਸਿੱਖ ਵੀ ਨਹੀਂ ਬਚ ਸਕੇ। ਇਸ ਸਬੰਧੀ ਦੋ ਹੱਡ ਬੀਤੀਆਂ ਉਦਾਹਰਣਾਂ ਪੇਸ਼ ਕਰ ਰਿਹਾ ਹਾਂ। ਮੇਰੀ ਧਰਮ ਪਤਨੀ ਨੇ ਵਿਆਹ ਤੋਂ ਪਹਿਲੇ ਸਾਲ ਤਾਂ ਸਰਾਧਾਂ ਦੇ ਲੰਘ ਜਾਣ ਤੱਕ ਕੁੱਝ ਕਹਿਣ ਦੀ ਹਿੰਮਤ ਨਹੀਂ ਕੀਤੀ ਪਰ ਦੂਜੇ ਸਾਲ ਸਰਾਧਾਂ ਦੇ ਦਿਨਾਂ ਵਿੱਚ ਇੱਕ ਬਹੁਤ ਹੀ ਮਨਘੜਤ ਕਹਾਣੀ ਸੁਪਨੇ ਦੇ ਰੂਪ ਵਿੱਚ ਪੇਸ਼ ਕੀਤੀ ਕਿ ਰਾਤੀਂ ਮੈਨੂੰ ਤੁਹਾਡੇ ਪਿਤਾ ਜੀ ਭਾਵ ਉਨ੍ਹਾਂ ਦੇ ਸਹੁਰਾ ਸਾਹਿਬ ਸੁਪਨੇ 'ਚ ਆ ਕੇ ਕਹਿਣ ਲੱਗੇ ਕਿ ਤੁਸੀਂ ਮੇਰਾ ਸਰਾਧ ਕਿਉਂ ਨਹੀਂ ਕਰਦੇ ਆਦਿ-ਆਦਿ। ਇਥੇ ਮੈਂ ਇਹ ਦਸਣਾ ਜਰੂਰੀ ਸਮਝਦਾ ਹਾਂ ਕਿ ਮੇਰੇ ਸਤਿਕਾਰਯੋਗ ਪਿਤਾ ਜੀ ਜਥੇਦਾਰ ਬਖਸ਼ੀਸ਼ ਸਿੰਘ ਪਿੰਡ ਨੰਦਪੁਰ ਕਲੌੜ (ਫਤਿਹਗੜ੍ਹ ਸਾਹਿਬ) ਦੀ ਮੌਤ ਇਸ ਸੁਪਨੇ ਵਾਲੀ ਕਹਾਣੀ ਤੋਂ ਚਾਰ ਸਾਲ ਪਹਿਲਾਂ ਹੋ ਚੁਕੀ ਸੀ। ਇਸ ਸਮੇਂ ਦੌਰਾਨ ਕਦੀ ਕਿਸੇ ਜੀਅ ਨੂੰ ਉਹਨਾਂ ਨੇ ਸਰਾਧ ਕਰਾਉਣ ਲਈ ਨਹੀਂ ਕਿਹਾ, ਸਗੋਂ ਉਹ ਤਾਂ ਆਪਣੇ ਜੀਂਦੇ ਜੀਅ ਸਰਾਧਾਂ ਦੇ ਖਾਸ ਕਰਕੇ ਮੁੱਖ ਵਿਰੋਧੀ ਰਹੇ ਸਨ ਆਪਣੇ ਸ਼ਰੀਕੇ ਵਿੱਚ ਹੀ ਨਹੀਂ ਸਗੋਂ ਪੂਰੇ ਮੁਹੱਲੇ ਤੇ ਪਿੰਡ ਵਾਸੀਆਂ ਨੂੰ ਗੁਰਦੁਆਰਾ ਸਾਹਿਬ ਜਾਂ ਹੋਰ ਧਾਰਮਿਕ ਸਮਾਗਮਾਂ ਮੌਕੇ ਸਮਝਾਉਂਦੇ ਰਹਿੰਦੇ ਸਨ। ਉਹ ਇੱਕ ਪੂਰਨ ਸਿੱਖ ਸਨ ਤੇ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਨੂੰ ਹੀ ਸਭ ਕੁਝ ਮੰਨਦੇ ਸਨ ਤੇ ਗੁਰੂ ਗ੍ਰੰਥ ਸਾਹਿਬ ਵਿੱਚੋਂ ਉਦਾਹਰਣਾਂ ਦੇਕੇ ਸਮਝਾਉਂਦੇ ਸਨ ਕਿ ਬ੍ਰਾਹਮਣਵਾਦੀ ਰੀਤਾ-ਰਿਵਾਜ਼ਾਂ, ਤਿਥ-ਤਿਉਹਾਰਾਂ ਨੂੰ ਗੁਰੂ ਗ੍ਰੰਥ ਸਾਹਿਬ ਵੱਲੋਂ ਕੋਈ ਮਾਨਤਾ ਨਹੀਂ ਦਿੱਤੀ ਗਈ, ਇਸ ਲਈ ਇਹ ਫੋਕੇ ਵਹਿਮ ਭਰਮ ਤੇ ਫੋਕਟ ਤਿਉਹਾਰਾਂ ਤੋਂ ਦੂਰ ਰਹਿਣ ਵਾਲਾ ਹੀ ਗੁਰੂ ਦਾ ਸੱਚਾ ਸਿੱਖ ਹੋ ਸਕਦਾ ਹੈ। ਮੈਂ ਆਪਣੀ ਪਤਨੀ ਦੀ ਸੁਪਨੇ ਦੀ ਕਹਾਣੀ ਸੁਣਕੇ ਉਪਰੋਕਤ ਵਿਚਾਰ ਬਾਰੇ ਸੋਚਿਆ ਕਿ ਪਿਤਾ ਜੀ ਤਾਂ ਸਾਰੀ ਉਮਰ ਲੋਕਾਂ ਨੂੰ ਸਰਾਧਾਂ ਦੇ ਵਿਰੁਧ ਸਿਖਿਆ ਦਿੰਦੇ ਰਹੇ ਸਨ ਫਿਰ ਉਹ ਇਹ ਕਿਵੇਂ ਕਹਿ ਸਕਦੇ ਹਨ? ਮੇਰੀ ਅਜੇ ਚੜ੍ਹਦੀ ਜਵਾਨੀ ਸੀ, ਬਹੁਤੀ ਸੂਝ ਵੀ ਨਹੀਂ ਸੀ, ਫਿਰ ਵੀ ਉਸ ਦਾ ਮਾਣ ਰੱਖਣ ਲਈ ਪੰਜ ਪਿਆਰਿਆਂ ਨੂੰ ਭੋਜਨ ਛਕਾਉਣ ਲਈ ਮਨਾ ਲਿਆ। ਦੋ ਕੁ ਸਾਲ ਅਜਿਹਾ ਕੀਤਾ ਤੇ ਹੌਲੀ 2 ਬੰਦ ਕਰ ਦਿੱਤਾ। ਧਰਮ ਪਤਨੀ ਕਰਵੇ ਦਾ ਵਰਤ ਵੀ ਰੱਖਦੀ ਸੀ ਉਹ ਵੀ ਹੌਲੀ ਹੌਲੀ ਬਿਲਕੁਲ ਹੀ ਬੰਦ ਕਰਵਾ ਦਿਤਾ।

ਸਰਾਧਾਂ ਦੇ ਦਿਨਾਂ ਵਿੱਚ ਇੱਕ ਹੋਰ ਵਹਿਮ ਕੀਤਾ ਜਾਂਦਾ ਹੈ ਕਿ ਇਹਨਾਂ ਦਿਨਾਂ ਵਿੱਚ ਕੋਈ ਨਵੀਂ ਚੀਜ਼ ਨਹੀਂ ਖਰੀਦਣੀ ਤੇ ਵਿਆਹ ਆਦਿ ਨਹੀਂ ਕਰਨੇ, ਜੋ ਕਿ ਬਿਲਕੁਲ ਫਜ਼ੂਲ ਦੇ ਵਹਿਮ ਹਨ। ਮੇਰੀ ਲੜਕੀ ਦੀ ਸ਼ਾਦੀ ਸੀ ਮੈਂ ਜੋ ਤਰੀਖ ਰੱਖ ਰਿਹਾ ਸੀ ਉਹ ਸਰਾਧਾਂ ਦੇ ਦਿਨਾਂ ਵਿੱਚ ਆਉਂਦੀ ਸੀ। ਬੇਟੀ ਦਾ ਸਹੁਰਾ ਪਰਿਵਾਰ ਵੀ ਗੁਰਸਿੱਖ ਪਰਿਵਾਰ ਸੀ, ਪਰ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਹ ਕਹਿਣ ਲੱਗੇ ਕਿ ਅਸੀਂ ਵਿਆਹ ਸਰਾਧਾਂ ਦੇ ਦਿਨਾਂ 'ਚ ਨਹੀਂ ਰੱਖਣਾ। ਮੈਂ ਉਹਨਾਂ ਨੂੰ ਬਹੁਤ ਸਮਝਾਇਆ ਕਿ ਸਾਰੇ ਦਿਨ ਬਰਾਬਰ ਹੁੰਦੇ ਹਨ, ਕਿਸੇ ਦਿਨ ਦਾ ਵਹਿਮ ਨਹੀਂ ਕਰਨਾ ਚਾਹਿਦਾ। ਇਸ ਉਦਾਹਰਣ ਤੋਂ ਇਹ ਭਾਵ ਹੈ ਕਿ ਸਿੱਖ ਘਰਾਂ ਵਿੱਚ ਵੀ ਅਜੇਹੇ ਵਹਿਮ ਕੀਤੇ ਜਾਂਦੇ ਹਨ। ਜਾਂ ਤਾਂ ਉਹ ਬੇ-ਸਮਝ ਹਨ, ਲਾਈ-ਲੱਗ ਹਨ, ਜਾਂ ਉਹਨਾਂ ਨੂੰ ਆਪਣੇ ਗੁਰੂ ਤੇ ਭਰੋਸਾ ਨਹੀਂ। ਇਸ ਤਰ੍ਹਾਂ ਹੋਰ ਅਨੇਕਾਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਤੋਂ ਸਿੱਖਾਂ ਨੂੰ ਦੂਰ ਰਹਿਣ ਦਾ ਸੰਦੇਸ਼ ਦਿੱਤਾ ਹੋਇਆ ਹੈ, ਪਰ ਫਿਰ ਵੀ ਬਹੁਤੇ ਸਿੱਖ ਬਿਪਰਵਾਦ ਦੀ ਜਕੜ ਵਿੱਚ ਇੰਨੇ ਫਸੇ ਹੋਏ ਹਨ ਕਿ ਚਾਹੁੰਦੇ ਹੋਏ ਵੀ ਛੱਡ ਨਹੀਂ ਸਕਦੇ। ਪੰਜਾਬੀ ਦੀ ਇੱਕ ਕਹਾਵਤ ਹੈ,"ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿੱਧ" ਠੀਕ ਇਸੇ ਤਰ੍ਹਾਂ ਬਹੁਤੇ ਸਿੱਖ ਪਰਿਵਾਰ ਸਿੱਖ ਗੁਰੂਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣੇ ਵੱਡੇ ਬਜ਼ੁਰਗਾ ਦੀ ਤਰ੍ਹਾਂ ਘਰ ਦਾ ਹੀ ਸਮਝਦੇ ਹਨ ਤੇ ਦੂਜਿਆਂ ਧਰਮਾਂ ਦੇ ਦੇਵੀ-ਦੇਵਤਿਆਂ, ਪੀਰਾਂ-ਫਕੀਰਾਂ, ਦੇਹਧਾਰੀ ਗੁਰੂਆਂ 'ਤੇ ਜਿਆਦਾ ਭਰੋਸਾ ਕਰਦੇ ਹਨ ਉਹ ਇਹ ਨਹੀਂ ਸਮਝਦੇ ਕੇ ਸਿੱਖਾਂ ਦੀ ਕੌਮ ਇੱਕ ਵਿਲੱਖਣ ਕੌਮ ਹੈ। ਇਸ ਦੀ ਇੱਕ ਆਪਣੀ ਰਹਿਤ ਮਰਿਆਦਾ ਹੈ, ਵੱਖਰੇ ਤੌਰ ਤਰੀਕੇ ਹਨ, ਤੇ ਵੱਖਰੀ ਫਿਲਾਸਫੀ ਹੈ। ਦੁਨੀਆਂ ਦੇ ਬਾਕੀ ਧਰਮਾਂ ਨਾਲੋਂ ਬਿਲਕੁੱਲ ਵੱਖਰੇ ਰੀਤੀ-ਰਿਵਾਜ਼ ਹਨ ਇਸ ਲਈ ਬਿਪਰਵਾਦੀ ਰਸਮਾਂ-ਰਿਵਾਜਾਂ ਆਦਿ ਨਾਲ ਉਹਨਾਂ ਦਾ ਕੋਈ ਵੀ ਸਬੰਧ ਨਹੀਂ ਹੋਣਾ ਚਾਹੀਦਾ। ਪਰ ਅਫਸੋਸ ਕਿ ਅਸੀਂ ਸਭ ਕੁਝ ਜਾਣਦੇ ਹੋਏ ਵੀ ਦੂਜੇ ਧਰਮਾਂ ਦੇ ਫੋਕੇ ਕਰਮ-ਕਾਂਡਾ ਦੇ ਜਾਲ ਵਿੱਚ ਫਸੇ ਹੋਏ ਹਾਂ। ਹਰ ਧਰਮ

ਆਪਣੇ ਆਪ ਵਿੱਚ ਮਹਾਨ ਹੁੰਦਾ ਹੈ। ਅਸੀਂ ਕਿਸੇ ਧਰਮ ਦੀ ਨਿੰਦਾ ਨਹੀਂ ਕਰਨੀ ਚਾਹੁੰਦੇ ਸਗੋਂ ਦੂਜਿਆਂ ਧਰਮਾਂ ਦੀ ਤਰ੍ਹਾਂ ਆਪਣੇ ਧਰਮ ਦੀ ਪ੍ਰੋੜਤਾ ਕਰਦੇ ਹਾਂ। ਇਥੇ ਇਹ ਕਹਿਣਾ ਉਚਿਤ ਹੋਵੇਗਾ ਕਿ ਸਿੱਖ ਧਰਮ ਦਾ ਮਹਾਨ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦੁਨੀਆਂ ਦਾ ਇੱਕ ਅਜੇਹਾ ਗ੍ਰੰਥ ਹੈ ਜੋ ਸਮੁੰਦਰ ਦੀ ਤਰ੍ਹਾਂ ਆਪਣੇ ਅੰਦਰ ਬਹੁਤ ਸਾਰੇ ਹੀਰੇ, ਮੋਤੀ, ਜਵਾਹਰਾਤ ਸਮੋਈ ਬੈਠਾ ਹੈ। ਸਰਬੱਤ ਦੇ ਭਲੇ ਦਾ ਸ਼ੰਦੇਸ ਦੇਣ ਵਾਲਾ ਇਹ ਮਹਾਨ ਗ੍ਰੰਥ ਸਿੱਖ ਗੁਰੂਆਂ ਦੀ ਬਾਣੀ ਸਮੇਤ ਭਗਤਾਂ ਤੇ ਪੀਰਾਂ, ਫਕੀਰਾਂ ਦੀ ਬਾਣੀ ਦਾ ਇੱਕ ਅਜਿਹਾ ਮਿਲ ਗੋਭਾ ਹੈ ਜੋ ਪੂਰੀ ਦੁਨੀਆਂ ਦੀ ਮੱਨੁਖਤਾ ਨੂੰ ਸਰਬੱ ਸਾਂਝਾ ਸੰਦੇਸ਼ ਦਿੰਦਾ ਹੈ। ਦੁਨੀਆਂ ਦੇ ਕਈ ਦੇਸਾਂ ਦੇ ਲੋਕ ਪ੍ਰਭਾਵਿਤ ਹੋ ਕੇ ਸਿੰਘ ਸਜੇ ਹੋਏ ਹਨ ਅਤੇ ਗੁਰਬਾਣੀ ਦਾ ਕੀਰਤਨ ਕਰਨ ਵਿੱਚ ਮੁਹਾਰਤ ਰੱਖਦੇ ਹਨ। ਇਸ ਦੇ ਉਲਟ ਅਫਸੋਸ ਕਿ ਬਹੁਤੇ ਸਿੱਖ 21ਵੀਂ ਸਦੀ ਵਿੱਚ ਵੀ ਭਟਕਦੇ ਫਿਰ ਰਹੇ ਹਨ।

ਉਪਰੋਕਤ ਕੀਤੀ ਗਈ ਪੁਣ-ਛਾਣ ਤੋਂ ਇਸ ਨਤੀਜੇ 'ਤੇ ਪੁੱਜਦੇ ਹਾਂ ਕਿ ਦੂਜੀਆਂ ਕੌਮਾਂ ਦੀ ਰੀਸੋ-ਰੀਸ ਸਿੱਖ ਕੌਮ ਵੀ ਸਦੀਆਂ ਪੁਰਾਣੇ ਘਸੇ-ਪਿਟੇ ਰਸਮੋਂ-ਰਿਵਾਜ਼ਾਂ ਤੇ ਤਿੱਥ-ਤਿਉਹਾਰਾਂ ਵਿੱਚ ਬੁਰੀ ਤਰ੍ਹਾ ਫਸੀ ਹੋਈ ਹੈ। 21ਵੀਂ ਸਦੀ ਵਿੱਚ ਮਨੁੱਖ ਕਾਫੀ ਜਾਗਰੂਕ ਹੋ ਗਿਆ ਹੈ। ਸਿੱਖ ਕੌਮ ਨੇ ਵੀ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਵਿਦਵਾਨ, ਬੁਧੀਮਾਨ, ਰਾਗੀ, ਢਾਡੀ, ਪ੍ਰਚਾਰਕ ਪੈਦਾ ਕੀਤੇ ਹਨ। ਸਿੱਖ ਕੌਮ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਣ ਤੇ ਉਸ ਦੇ ਸਨੇਹੇ ਨੂੰ ਮੰਨਣ ਲਈ ਪ੍ਰਚਾਰ ਜੋਰਾਂ ਤੇ ਹੈ। ਬਹੁਤੇ ਲੋਕੀਂ ਪੜ੍ਹੇ ਲਿਖੇ ਹਨ, ਸਮਝਦਾਰ ਹਨ, ਪਰ ਫਿਰ ਵੀ ਬਹੁਤ ਹੀ ਖ਼ੇਦ ਨਾਲ ਲਿਖਣਾ ਪੈ ਰਿਹਾ ਹੈ ਕਿ ਬਹੁਤੇ ਲੋਕ ਅੱਜ ਵੀ ਸਦੀਆਂ ਪੁਰਾਣੇ ਪ੍ਰਚਲਤ ਕੀਤੇ ਬਿਪਰਵਾਦੀਆਂ ਦੇ ਰਸਮਾਂ-ਰਿਵਾਜ਼ਾਂ ਦਾ ਖਹਿੜਾ ਨਹੀਂ ਛੱਡ ਰਹੇ। ਜਿਸ ਕਾਰਣ ਸਿੱਖ ਧਰਮ ਭੰਬਲ-ਭੂਸੇ ਵਿੱਚ ਪਿਆ ਹੋਇਆ ਹੈ।

ਕੌਮ ਨੂੰ ਇਸ ਜਿੱਲਤ ਵਿੱਚੋਂ ਕੱਢਣ ਲਈ ਵੱਡੇ ਪੱਧਰ ਤੇ ਉਸਾਰੂ ਪ੍ਰਚਾਰ ਕਰਨ ਦੀ ਲੋੜ ਹੈ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਸਿੱਖ ਮਿਸ਼ਨਰੀਆਂ ਦੀ ਲੋੜ ਹੈ, ਘਰ-ਘਰ ਮੁਫਤ ਸਾਹਿਤ ਪੁੱਜਦਾ ਕਰਨ ਦੀ ਲੋੜ ਹੈ। ਇਸ ਤੋਂ ਬਿਨ੍ਹਾਂ ਜੰਗੀ ਪੱਧਰ 'ਤੇ ਉਸਾਰੂ ਤੇ ਵੱਡੇਰੇ ਉਪਰਾਲਿਆਂ ਦੀ ਬਹੁਤ ਹੀ ਸਖਤ ਲੋੜ ਹੈ। ਬੁੱਧੀਮਾਨ ਵਰਗ ਤੇ ਵਿਦਵਾਨ ਲੇਖਕ ਇਸ ਕਾਰਜ ਲਈ ਹੋਰ ਵੀ ਜਿਆਦਾ ਸਹਾਈ ਹੋ ਸਕਦੇ ਹਨ।

ਸਿੱਖਾਂ ਦੀ ਸਰਵ ਉੱਚ ਮਹਾਨ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕੌਮ ਦੇ ਨਾਂ ਤੇ ਹੁਕਮਨਾਮੇ ਜਾਰੀ ਕੀਤੇ ਜਾ ਸਕਦੇ ਹਨ ਤੇ ਇਨ੍ਹਾਂ ਹੁਕਮਨਾਮਿਆਂ ਨੂੰ ਅਮਲ ਵਿੱਚ ਲਿਆਉਣ ਲਈ ਉਪਰਾਲੇ ਕਰਨੇ ਬਹੁਤ ਜਰੂਰੀ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੌਮ ਦੀ ਇੱਕ ਉਹ ਸੰਸਥਾ ਹੈ ਜਿਸ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਕੌਮ ਦੇ ਹਰ ਤਰ੍ਹਾਂ ਤੇ ਮਸਲੇ ਹੱਲ ਕਰਨ ਲਈ ਉਚੇਚੇ ਕਦਮ ਚੁੱਕੇ। ਸ੍ਰੋਮਣੀ ਕਮੇਟੀ ਦਾ ਇਹ ਮੁਢਲਾ ਤੇ ਇਖ਼ਲਾਕੀ ਫਰਜ਼ ਬਣਦਾ ਹੈ ਕਿ ਕੁਰਾਹੇ ਪਈ ਕੌਮ ਨੂੰ ਰਾਹ ਤੇ ਲਿਆਉਣ ਲਈ ਠੋਸ ਕਦਮ ਚੁੱਕੇ। ਪਰ ਇਹ ਕਹਿਣ ਵਿੱਚ ਕੋਈ ਅੱਤਕੱਥਨੀ ਨਹੀਂ ਹੋਵੇਗੀ ਕਿ ਵਿਚਾਰੀ ਸ੍ਰੋਮਣੀ ਕਮੇਟੀ ਤਾਂ ਖੁਦ ਹੀ ਬਿਪਰਵਾਦ, ਡੇਰਾਵਾਦ, ਬਾਬਾਵਾਦ ਆਦਿ ਦੇ ਮੱਕੜ ਜਾਲ ਵਿੱਚ ਫਸੀ ਹੋਈ ਹੈ ਅਤੇ ਕੁੱਝ ਖਾਸ ਰਾਜਨੀਤਿਕ ਹੱਥਾਂ ਵਿੱਚ ਖੇਡ ਰਹੀ ਹੈ। ਨਵੀਂ ਤਬਦੀਲੀ ਆਉਣ ਤਕ ਉਸ ਤੋਂ ਰੱਤਾ ਜਿੰਨੀ ਵੀ ਉਮੀਦ ਨਹੀਂ ਰੱਖੀ ਜਾ ਸਕਦੀ ਫਿਰ ਵੀ ਇਹ ਕਹਿਣ ਤੋਂ ਬਿਲਕੁਲ ਵੀ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਸ੍ਰੋਮਣੀ ਕਮੇਟੀ ਨੂੰ ਆਪਣੇ ਫਰਜ਼ਾਂ ਪ੍ਰਤੀ ਸੁਚੇਤ ਹੋਣਾ ਚਾਹੀਦਾ ਹੈ ਅਤੇ ਕੌਮ ਦੀ ਡਿੱਗ ਰਹੀ ਸ਼ਾਖ ਨੂੰ ਬਚਾਉਣ ਲਈ ਉਚੇਚੇ ਉਪਰਾਲੇ ਕਰਨੇ ਚਾਹੀਦੇ ਹਨ। ਇਸ ਤੋਂ ਉਪਰੰਤ ਸਾਨੂੰ ਸਭ ਨੂੰ ਖਾਸ ਕਰਕੇ ਪੜ੍ਹੇ ਲਿਖੇ ਵਰਗ ਨੂੰ ਇਸ ਵਿਸ਼ੇਸ਼ ਕਾਰਜ ਲਈ ਅੱਗੇ ਆਉਣਾ ਪਵੇਗਾ। ਬੁਧੀਮਾਨ ਵਰਗ ਨੂੰ ਨਿਰਪੱਖ ਹੋ ਕੇ ਇਹ ਸੇਵਾ ਆਪਣੇ ਹੱਥਾਂ ਵਿੱਚ ਲੈਣ ਦੀ ਲੋੜ ਹੈ ਤਾਂ ਕਿ ਸਿੱਖ ਧਰਮ ਨੂੰ ਬਿਪਰਵਾਦ ਦੀ ਜਕੜ ਤੋਂ ਨਿਜ਼ਾਤ ਮਿਲ ਸਕੇ।

ਇਹ ਕਾਰਜ ਕੋਈ ਸੌਖਾ ਵੀ ਨਹੀਂ ਹੈ ਇਸ ਲਈ ਬਹੁਤ ਸਖ਼ਤ ਮਿਹਨਤ ਦੀ ਲੋੜ ਪਵੇਗੀ। ਭਾਈ ਦਿੱਤ ਸਿੰਘ ਪੱਤ੍ਰਿਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਹਿਨੁਮਾਈ ਹੇਠ ਇਸ ਕਾਰਜ ਲਈ ਯੋਗਦਾਨ ਪਾਉਣ ਲਈ ਯਤਨ ਕਰਦੀ ਆ ਰਹੀ ਹੈ। ਭਾਈ ਦਿੱਤ ਸਿੰਘ ਗਿਆਨੀ ਜੀ ਨੇ ਵੀ ਲਗਭਗ ਡੇਢ ਸਦੀ ਪਹਿਲਾਂ ਉਪਰੋਕਤ ਦੱਸੀਆਂ ਬਿਪਰਵਾਦੀ ਰੀਤਾਂ ਦੇ ਖਿਲਾਫ ਆਪਣੀ ਕਲਮ ਰਾਹੀਂ ਇੱਕ ਜ਼ੋਰਦਾਰ ਮੁਹਿੰਮ ਸ਼ੁਰੂ ਕੀਤੀ ਸੀ। ਇਸ ਸਬੰਧੀ ਉਹਨਾਂ ਨੇ ਗੁੱਗਾ ਗਪੋੜਾ, ਸੁਲਤਾਨ ਪੁਆੜਾ, ਪੰਮਾ ਪ੍ਰਬੋਧ, ਦੰਭ ਵਿਦਾਰਨ, ਦੁਰਗਾ ਪ੍ਰਬੋਧ, ਆਰਤੀ ਪ੍ਰਬੋਧ, ਗੁਰਮਤਿ ਪ੍ਰਬੋਧ, ਨਕਲੀ ਸਿੱਖ ਪ੍ਰਬੋਧ, ਅਤੇ ਇਸ ਤਰ੍ਹਾਂ ਦੀਆਂ ਲਗਭੱਗ ਨਿੱਕੀਆਂ ਵੱਡੀਆਂ 72 ਕਿਤਾਬਾਂ ਲਿਖ ਕੇ ਜਿਥੇ ਪੰਜਾਬੀ ਸਾਹਿਤ ਦੇ ਖਜ਼ਾਨੇ ਵਿੱਚ ਵੱਡਮੁੱਲਾ ਹਿੱਸਾ ਪਾਇਆ ਸੀ ਉੱਥੇ ਸਿੱਖੀ ਦੀ ਡਿੱਗ ਰਹੀ ਸ਼ਾਖ ਅਤੇ ਸਮਾਜ ਵਿੱਚ ਪ੍ਰਚਲਤ ਫੋਕੇ ਕਰਮ-ਕਾਂਡਾਂ ਨੂੰ ਠੱਲ ਪਾਉਣ ਲਈ ਵਿਸ਼ੇਸ਼ ਯੋਗਦਾਨ ਪਾਇਆ ਸੀ। ਭਾਈ ਦਿੱਤ ਸਿੰਘ ਪੱਤ੍ਰਿਕਾ ਇਸ ਲਈ ਵਚਨ-ਬੱਧ ਹੈ।

*9465216530*

# ਖ਼ਾਲਸਾ ਅਖ਼ਬਾਰ ਲਾਹੌਰ

1 ਸਤੰਬਰ 1899

# ਆਰੀਆ ਸਮਾਜੀਆਂ ਦੇ ਸਿੱਖਾਂ ਪਰ ਝੂਠੇ ਹਮਲੇ

ਅੱਜ ਕਲ੍ਹ ਖਾਲਸਾ ਪੰਥ ਦੀ ਹਾਲਤ ਇਸ ਪਰਕਾਰ ਦੀ ਹੈ ਜੋ ਹਰ ਇੱਕ ਆਦਮੀ ਇਸਨੂੰ ਗੁਲਾਮ ਬਨਾਕੇ ਅਪਨੇ ਅਧੀਨ ਕਰਨਾ ਚਾਹੁੰਦਾ ਹੈ,ਜਿਸਤੇ ਓਹ ਅਪਨੇ ਹੀ ਧਰਮ ਦੀਆਂ ਰਸਮਾਂ ਅਤੇ ਅਪਨੇ ਹੀ ਧਰਮ ਦੀਆਂ ਪੁਸਤਕਾਂ ਮੰਨਨਾ ਖਾਲਸਾ ਲਈ ਉੱਤਮ ਦੱਸਦਾ ਹੈ,ਇਸਤੇ ਬਿਨਾਂ ਖਾਲਸਾ ਪੰਥ ਦੀਆਂ ਰਸਮਾਂ ਅਤੇ ਖਾਲਸਾ ਦੇ ਧਰਮ ਨੂੰ ਹਕਾਰਤ ਨਾਲ ਦੇਖਦਾ ਹੈ। ਭਾਵੇਂ ਇਹ ਬਾਤ ਸੁਭਾਵਕ ਹੀ ਹੈ ਕਿ ਹਰ ਇੱਕ ਮਜ਼ਹਬ ਅਪਨੇ ਦਬਦਬੇ ਨੂੰ ਦੂਜਿਆਂ ਪਰ ਪਾਕੇ ਉਨ੍ਹਾਂ ਨੂੰ ਅਪਨੇ ਅਧੀਨ ਕਰੇ ਪ੍ਰੰਤੂ ਦੂਸਰਿਆਂ ਦਾ ਭੀ ਓਹੋ ਜਿਹਾ ਹੱਕ ਹੈ ਜੋ ਉਸ ਤੇ ਅਪਨੇ ਆਪ ਨੂੰ ਬਚਾਕੇ ਉਸ ਨਾਲ ਬੀ ਓਹੋ ਵਰਤੀਰਾ ਅਖਤਿਆਰ ਕਰਨ॥

24 ਅਗਸਤ ਦੇ ਆਰੀਆ ਗੈਜ਼ਟ ਲਾਹੌਰ ਨੇ,ਜਿਸਦੇ ਐਡੀਟਰ ਲਾਲਾ ਲਾਜਪਤ ਰਾਇ ਹਨ,ਖਾਲਸਾ ਧਰਮ ਪਰ ਬਹੁਤ ਹਮਲੇ ਕੀਤੇ ਹਨ,ਜਿਨ੍ਹਾਂ ਦਾ ਉੱਤ੍ਰ ਦੇਨਾ ਅਸੀਂ ਜ਼ਰੂਰੀ ਜਾਨਦੇ ਹਾਂ,ਅਤੇ ਆਸ਼ਾ ਹੈ ਜੋ ਸਾਡੇ ਆਰੀਆ ਭਾਈ ਸਾਡੇ ਉੱਤ੍ਰਾਂ ਨੂੰ ਮਨ ਦੇਕੇ ਵਿਚਾਰਨ ਗੇ। ਓਹ ਅਖਬਾਰ ਇਹ ਲਿਖਦਾ ਹੈ:-

"ਖਾਲਸਾ ਦੁਨੀਆਂ ਮੇਂ ਤਬਦੀਲੀ

ਖਾਲਸਾ ਪੰਥ ਕੇ ਸਾਰੇ ਗੁਰੂ ਸਾਹਿਬਾਨ ਵੇਦੋਂ ਕੋ ਇਲਹਾਮੀ ਪੁਸਤਕੇਂ ਮਾਨਤੇ ਰਹੇ,ਉਨ ਕੀ ਜ਼ਿੰਦਗੀ ਕਾ ਮਿਸ਼ਨ ਵੇਦੋਂ ਕੀ ਅਜ਼ਮਤ ਫੈਲਾਨਾ,ਔਰ ਆਰੀਯਾ ਧਰਮ ਕੀ ਰਕਸ਼ਾ ਕਰਨਾ ਥਾ। ਜਿਨ ਗੁਰੂਓਂ ਕੀ ਸ਼ਾਦੀਏਂ ਗੁਰੂ ਗੱਦੀ ਪਰ ਬੈਠਕੇ ਹੁੰਈਂ ਉਨੋਂ ਨੇ ਵੇਦੋਂ ਕੇ ਪਾਠ ਔਰ ਹਵਨ ਕੇ ਸਾਥ ਵੇਦੀ ਕੇ ਗਿਰਦੇ ਫੇਰੇ ਲੇਕਰ ਸ਼ਾਦੀ ਕੀ,ਗੁਰੂਓਂ ਨੇ ਅਪਨੇ ਬੱਚੋਂ ਕੀ ਸ਼ਾਦੀਆਂ ਭੀ ਵੈਦਕ ਮੰਤ੍ਰੋਂ ਕੇ ਸਾਥ ਕੀਂ, ਲੇਕਿਨ ਨਈ ਕੱਥਨੀ ਕੀ ਤਹਜ਼ੀਬ ਔਰ ਝੂਠੇ ਪੰਥ ਹਿਤ ਸੇ ਮੋਹੇ ਜਾਕਰ ਬਾਜ਼ ਕਮ ਸਮਝ ਸਿੱਖ ਭਾਈ ਅੱਜ ਕੱਲ ਵੇਦੋਂ ਕੀ ਅਜਬ ਹੱਤਕ ਕਰ ਰਹੇ ਹੈਂ,ਸ਼ਾਦੀ ਕੇ ਵਕਤ ਖਾਲਸਾ ਗ੍ਰੰਥ ਕੇ ਪੰਜਾਬੀ ਬਚਨੋਂ ਕੋ ਪੜ੍ਹ ਕਰ ਲੜਕੋਂ ਔਰ ਲੜਕੀਓਂ ਕੋ ਗ੍ਰਿਹਸਥ ਆਸ਼੍ਰਮ ਮੇਂ ਦਾਖਲ ਕੀਆ ਜਾਤਾ ਹੈ। ਕਿਆ ਵੈਦਕ ਮਤ ਆਵਲੰਬੀਓਂ ਕੇ ਲੀਏ ਯਹ ਵਕਤ ਇਸ ਬਾਤ ਪਰ ਵਿਚਾਰਨੇ ਕਾ ਨਹੀਂ ਹੈ,ਕਿ ਆਯਾ ਐਸੀ ਸ਼ਾਦੀਆਂ ਸੁਸਾਇਟੀ ਮੇਂ ਜਾਇਜ਼ ਭੀ ਕਰਾਰ ਦੀ ਜਾਨੀ ਚਾਹੀਏ,ਯਾ ਨਾ?ਔਰ ਕਿਆ ਹਮੇਂ ਐਸੀ ਸ਼ਾਦੀਓਂ ਪਰ ਸ਼ਾਮਲ ਹੋਨਾ ਚਾਹੀਏ ਜਿਨ ਮੇਂ ਪਰਮਾਤਮਾ ਕੇ ਗਯਾਨ ਕੀ ਬਜਾਇ ਮਨੁੱਖ ਕੀ ਕਾਬਤਾ ਗਾਈ ਜਾਤੀ ਹੈ"॥

ਅਸੀਂ ਅਪਨੇ ਪਯਾਰੇ ਆਰੀਯਾ ਭਾਈਆਂ ਨੂੰ ਇਸ ਦਾ ਉੱਤ੍ਰ ਵੱਡੇ ਪ੍ਰੇਮ ਨਾਲ ਦੇਂਦੇ ਹਾਂ ਅਤੇ ਆਸ਼ਾ ਰੱਖਦੇ ਹਾਂ ਕਿ ਓਹ ਇਸ ਨੂੰ ਅੱਛੀ ਤਰ੍ਹਾਂ ਵਿਚਾਰਨਗੇ॥

ਖਾਲਸਾ ਪੰਥ ਦੇ ਸਾਰੇ ਗੁਰੂ ਸਾਹਿਬਾਨ ਕਿਸੇ ਖਾਸ ਪੁਸਤਕ ਨੂੰ ਭਾਵੇਂ ਓਹ ਵੇਦ ਹੋਵੇ ਅਤੇ ਭਾਵੇਂ ਕੁਰਾਨ ਕੋਈ ਇਲਹਾਮੀ ਨਹੀਂ ਮੰਨਦੇ ਸੇ,ਬਲਕਿ ਉਨ੍ਹਾਂ ਦੇ ਇਲਹਾਮੀ ਮੰਨਨ ਵਾਲਯਾਂ ਨੂੰ ਵਹਮੀ-ਅਤੇ ਮੂਰਖ ਜਾਨਦੇ ਸੇ,ਇਸੇ ਤਰ੍ਹਾਂ ਵੇਦਾਂ ਨੂੰ ਪਰਮੇਸ਼ਰ ਦੇ ਗਯਾਨ ਦੀ ਰੁਕਾਵਟ ਦੱਸਦੇ ਸਨ,ਜੈਸਾ ਕਿ ਦਸਮ ਗੁਰੂ ਜੀ ਮਹਾਰਾਜ ਦਾ ਸ੍ਰੀ ਮੁਖਵਾਕ ਹੈ"ਬੇਦ ਕਤੇਬ ਵਿਖੇ ਹਰਿ ਨਾਹੀ। ਜਾਨ ਲੇਹੁ ਹਰਿ ਜਨ ਮਨ ਮਾਂਹੀ"। ਇਸ ਥੋੜੇ ਜੇਹੇ ਨਮੂਨੇ ਤੇ ਸਿੱਧ ਹੋ ਗਿਆ ਕਿ ਗੁਰੂ ਜੀ ਵੇਦਾਂ ਦੀ ਅਜ਼ਮਤ ਅਰਥਾਤ ਵਡਾਈ ਨਹੀਂ ਕਰਦੇ ਸਨ ਸਗੋਂ ਲੋਗਾਂ ਨੂੰ ਦੱਸਦੇ ਸਨ ਕਿ ਹੇ ਪਰਮੇਸ਼ਰ ਦੇ ਭਗਤੋ ਇਸ ਬਾਤ ਨੂੰ ਮਨ ਵਿੱਚ ਸਮਝੋ ਜੋ ਇਨ੍ਹਾਂ ਦੇ ਪੜ੍ਹਨੇ ਤੇ ਪਰਮਾਤਮਾ ਨਹੀਂ ਮਿਲਦਾ॥

ਦੂਸਰਾ ਗੁਰੂਆਂ ਦਾ "ਮਿਸ਼ਨ" ਅਰਥਾਤ ਪੁਰਖਾਰਥ ਆਰਯ ਧਰਮ,ਜਿਸ ਨੂੰ ਵੈਦਕ ਧਰਮ ਸੱਦਦੇ ਹਨ,ਫੈਲਾਉਨ ਲਈ ਨਹੀਂ ਸਾ,ਕਿਉਂਕਿ ਆਰਯ ਧਰਮ ਦੇ ਨਸ਼ਾਨਾਂ ਨੂੰ ਜੋ ਚੋਟੀ, ਜੰਞੂ ਅਤੇ ਤਿਲਕ ਆਦਿਕ ਹਨ,ਗੁਰੂ ਮਹਾਰਾਜ ਨਫਰਤ ਦੀ ਨਿਗਾਹ ਨਾਲ

ਦੇਖਦੇ ਸੇ ਜਿਸ ਦੇ ਸਬੂਤ ਗੁਰੂ ਗ੍ਰੰਥ ਸਾਹਿਬ ਦੇ ਪ੍ਰਮਾਣ ਹਨ,ਯਥਾ:-

"ਤਗ ਕਪਾਹੋ ਕਤੀਐ ਬਾਹਮਣ ਵਟੇ ਆਇ॥ ਕੁਹ ਬਕਰਾ ਰਿੰਨ ਖਾਇਆ॥ ਸਭ ਕੋ ਆਖੈ ਪਾਇ॥ ਹੋਇ ਪੁਰਾਣਾ ਸੁਟਿਐ ਭੀ ਫਿਰ ਪਾਈਐ ਹੋਰ॥ ਨਾਨਕ ਤਗ ਨ ਤੁਟਈ ਜੇ ਤਗ ਹੋਵੈ ਜ਼ੋਰ॥"

ਇਸ ਗੁਰੂ ਵਾਕ ਤੇ ਸਾਬਤ ਹੁੰਦਾ ਹੈ ਜੋ ਗੁਰੂ ਵੇਦ ਅਤੇ ਵਿਧੀ ਨੂੰ,ਜਿਸ ਦਾ ਨਾਉਂ ਆਰਯ ਧਰਮ ਹੈ,ਬਹੁਤ ਬੁਰੀ ਅਤੇ ਪਖੰਡ ਜਾਨਦੇ ਸਨ॥

ਤੀਸਰਾ ਜੋ ਸਾਡੇ ਆਰਯਾ ਭਾਈ ਨੇ ਗੁਰੂਆਂ ਦੀ ਸ਼ਾਦੀਆਂ ਵੈਦਕ ਰੀਤੀ ਨਾਲ ਹੋਨੇ ਪਰ ਵੇਦ ਮੰਤ੍ਰ ਅਤੇ ਹਵਨ ਆਦਿਕ ਦਾ ਹੋਨਾ ਕਥਨ ਕੀਤਾ ਹੈ,ਇਸ ਪਰ ਭੀ ਅਸੀਂ ਇਤਨਾ ਹੀ ਆਖਦੇ ਹਾਂ ਕਿ ਜਦ ਕੋਈ ਕੌਮ ਕਿਸੇ ਕੌਮ ਵਿੱਚੋਂ ਪੈਦਾ ਹੁੰਦੀ ਹੈ ਤਦ ਜਿਤਨਾ ਚਿਰ ਓਹ ਅਪਨੇ ਅਸਲੀ ਰੂਪ ਪਰ ਆਕੇ ਸੁਤੰਤ੍ਰ ਨਹੀਂ ਹੋ ਜਾਂਦੀ ਉਤਨਾ ਚਿਰ ਓਹ ਅਪਨਾ ਵਰਤੀਰਾ ਪੁਰਾਣੇ ਤਰੀਕੇ ਨਾਲ ਹੀ ਰੱਖਦੀ ਹੈ,ਅਰ ਜਦ ਓਹ ਅਪਨੀ ਕਮਾਲਈਯਤ ਨੂੰ ਪਹੁੰਚ ਜਾਂਦੀ ਹੈ ਤਦ ਉਸ ਪੁਰਾਣੇ ਫਿਰਕੇ ਅਰ ਉਸ ਦੇ ਧਰਮ ਨੂੰ ਇਸ ਪ੍ਰਕਾਰ ਛੱਡ ਦੇਂਦੀ ਹੈ ਜੈਸੇ ਸੱਪ ਪੱਕੀ ਕੁੰਜ ਨੂੰ ਛੱਡ ਦੇਂਦਾ ਹੈ॥

ਜਿਸ ਤਰ੍ਹਾਂ ਈਸਾ ਨੇ ਪੁਰਾਣੇ ਮੂਸਾਈ ਧਰਮ ਨੂੰ ਅਰ ਮੁਹੰਮਦ ਸਾਹਿਬ ਨੇ ਮੂਸਾਈ ਅਤੇ ਇਬਰਾਹੀਮੀ ਧਰਮ ਨੂੰ ਉਤਨਾ ਚਿਰ ਅਪਨੇ ਵਿੱਚੋਂ ਕੱਢਕੇ ਬਾਹਰ ਨਹੀਂ ਮਾਰਯਾ ਸਾ ਜਿਤਨਾ ਚਿਰ ਓਹ ਅਪਨੀ ਅਸਲੀ ਸੂਰਤ ਪਰ ਨਹੀਂ ਆਏ ਸੇ ਪ੍ਰੰਤੂ ਜਦ ਅਪਨਾ ਬਲ ਸੰਭਾਲ ਲੀਤਾ ਤਦ ਈਸਾਈਆਂ ਨੇ ਪੁਰਾਨੇ ਅਹਦ ਨਾਮੇਂ ਨੂੰ ਅੰਜੀਲ ਦਾ ਗੁਵਾਹ ਜਾਣਕੇ ਇਕ ਮਾਮੂਲੀ ਸਮਝ ਛੱਡਿਆ ਹੈ ਅਰ ਯਹੂਦੀ ਕੌਮ ਨੂੰ ਬਿੱਲ ਕੁੱਲ ਤਰਕ ਕਰ ਦਿੱਤਾ ਹੈ,ਐਸੇ ਤਰ੍ਹਾਂ ਮੁਸਲਮਾਨਾਂ ਨੇ ਬੀ ਇਹ ਬਾਤ ਸਾਬਤ ਕਰ ਦਿੱਤੀ ਹੈ ਕਿ ਅੰਜੀਲ ਅਤੇ ਤੌਰੇਤ ਨੂੰ ਹਜ਼ਰਤ ਮਹੰਮਦ ਸਾਹਿਬ ਨੇ ਮਨਸੂਖ ਕਰ ਦਿੱਤਾ ਹੈ॥

ਇਸੀ ਤਰ੍ਹਾਂ ਗੁਰੂ ਸਾਹਿਬਾਨ ਨੇ ਜਦ ਖਾਲਸਾ ਪੰਥ ਇਸ ਹਿੰਦੂ ਕੌਮ ਵਿੱਚੋਂ ਇੱਕ ਜੁਦਾ ਪੈਦਾ ਕਰਨਾ ਚਾਹਿਆ ਸਾ ਤਦ ਉਨ੍ਹਾਂ ਨੇ ਜਿਸ ਤਰ੍ਹਾਂ ਨਵਾਂ ਮਕਾਨ ਬਨਾਉਂਦੇ ਸਮਯ ਪੁਰਾਣੀ ਕੁੱਲੀ ਵਿੱਚ ਪੁਰਖ ਡੇਰਾ ਰੱਖਦਾ ਹੈ ਅਰ ਮਕਾਨ ਦੇ ਮੁਕੱਮਲ ਹੋਨੇ ਪਰ ਕੁੱਲੀ ਛੱਡ ਦੇਂਦਾ ਹੈ,ਇਸੇ ਤਰ੍ਹਾਂ ਕੋਈ ਅਜਬ ਨਹੀਂ ਜੋ ਗੁਰੂ ਸਾਹਿਬਾਂ ਨੇ ਭੀ ਅਪਨੇ ਧਰਮ ਅਤੇ ਕੌਮ ਦੇ ਹੋਨਥੋਂ ਪਹਿਲੇ ਪੁਰਾਣੀਆਂ ਰਸਮਾਂ ਰੱਖੀਆਂ ਹੋਨ,ਪ੍ਰੰਤੂ ਉਨ੍ਹਾਂ ਨੇ ਅਪਨਾ ਮਨੋਰਥ ਅਪਨੇ-2 ਸਮਯ ਵਿੱਚ ਜਦ ਪੂਰਾ ਕਰ ਦਿੱਤਾ ਤਦ ਕਾਵਾਂ ਨੂੰ ਪਿਤ੍ਰ ਬਨਾਉਨ ਵਾਲੇ ਇਸ ਪੁਰਾਣੇ ਧਰਮ ਨੂੰ ਤਿਆਗ ਦਿੱਤਾ,ਜੈਸਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਦ ਦੇ ਜਨੇਊ,ਅਨੰਤ,ਚੋਟੀ,ਤਿਲਕ,ਧੋਤੀ,ਸੂਤਕ,ਪਾਤਕ. ਖੰਡਨ ਕਰ ਦਿੱਤੇ ਅਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੇਦ ਦੇ ਅੱਖਰਾਂ ਨਾਲੋਂ ਅੱਖਰ ਜੁਦੇ ਕਰ ਲੀਤੇ ਫਿਰ ਸ੍ਰੀ ਗੁਰੂ ਅਮਰ ਦਾਸ ਜੀ ਨੇ ਚਾਰ ਵਰਨਾਂ ਨੂੰ ਇੱਕ ਕਰਨ ਲਈ ਲੰਗਰ ਕੱਠਾ ਕੀਤਾ ਜੋ ਵੇਦ ਮਰਯਾਦਾ ਦਾ ਵਿਰੋਧੀ ਸਾ,ਇਸੇ ਤਰ੍ਹਾਂ ਮ੍ਰਿਤਕ ਸੰਸਕਾਰ ਜੁਦਾ ਕਰ ਦਿੱਤਾ,ਅਤੇ ਠਾਕੁਰਦੁਵਾਰੇ ਅਰ ਮੰਦ੍ਰਾਂ ਦਾ ਬਨਾਉਨਾ ਹਟਾਕੇ ਧਰਮਸਾਲਾਂ ਆਰੰਭ ਕਰ ਦਿੱਤੀਆਂ। ਇਸੇ ਪ੍ਰਕਾਰ ਗੁਰੂ ਰਾਮਦਾਸ ਜੀ ਨੇ ਵੈਦਕ ਬਿਆਹ ਦੀ ਰੀਤੀ ਤੋੜਕੇ ਅਪਨਾ ਆਨੰਦ ਪੜਾਉਨਾ ਆਰੰਭ ਦਿੱਤਾ ਜਿਸ ਪਰ ਹਿੰਦੂਆਂ ਨੇ ਸ਼ੋਰ ਸ਼ਰਾਬਾ ਭੀ ਕੀਤਾ ਪਰ ਪੇਸ਼ ਨਾ ਗਈ ਅਰ ਸ਼ਾਹੀ ਫੈਸਲਾ ਹੋਇਆ ਕਿ ਇਨ੍ਹਾਂ ਦਾ ਧਰਮ ਹਿੰਦੂਆਂ ਤੇ ਜੁਦਾ ਹੈ॥

ਪੰਜਵੇਂ ਗੁਰੂ ਸਾਹਿਬ ਨੇ ਵੇਦਾਂ ਤੇ ਜੁਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਖਾਲਸਾ ਲੀ ਤਿਆਰ ਕੀਤਾ ਅਰ ਉਸਪਰ ਚਵਰ ਝੁਲਾਇਆ; ਫਿਰ ਛੇਵੇਂ ਪਾਤਸ਼ਾਹ ਨੇ ਮੀਰੀ ਪੀਰੀ ਦਾ ਰਸਤਾ ਚਲਾਇਆ,ਅਤੇ ਸ੍ਰੀ ਗੁਰੂ ਹਰਿ ਰਾਇ ਜੀ ਨੇ ਜਗ੍ਹਾ-2 ਪਰ ਫਿਰ ਕੇ ਖਾਲਸਾ ਧਰਮ ਦ੍ਰਿੜਾਇਆ,ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਤੇ ਅੱਗੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਧਰਮ ਦੇ ਪੈਦਾ ਕਰਨ ਲਈ ਅਪਨਾ ਸੀਸ ਦਿੱਤਾ ਜਿਨ੍ਹਾਂ ਦੇ ਮਗਰੋਂ ਦਸਵੇਂ ਪਾਤਸ਼ਾਹ ਜੀ ਨੇ ਭੱਦਨ,ਮੁੰਡਨ ਅਤੇ ਜਨੇਊ ਆਦਿਕ ਪਾਨ ਦੁਆਰੇ ਖਾਲਸਾ ਸਜਾਇਆ ਜੋ ਹਿੰਦੂਆਂ ਦੀ ਰਸਮਾਂ ਅਤੇ ਸੂਰਤਾਂ ਤੇ ਜੁਦਾ ਹੈ॥

ਇਸ ਤੋਂ ਸਾਬਤ ਹੋਇਆ ਕਿ ਦਸਾਂ ਗੁਰੂ ਸਾਹਿਬਾਂ ਦਾ ਅਪਨਾ ਸਾਰਾ ਮਿਸ਼ਨ ਵੇਦਾਂ ਅਰ ਹਿੰਦੂ ਧਰਮ (ਜਿਸ ਦਾ ਨਾਉਂ ਅੱਜ ਕੱਲ ਲੋਕ ਬੁਰਾ ਜਾਨਕੇ ਆਰਯ ਧਰਮ ਸੱਦਦੇ ਹਨ) ਦੂਰ ਕਰਨ ਦਾ ਸਾ,ਸੋ ਹੁਣ ਖਾਲਸਾ ਪੰਥ ਭੀ ਈਸਾਈ ਅਤੇ ਮੁਸਲਮਾਨਾਂ ਵਾਂਗ ਅਪਨੇ ਆਪਨੂੰ ਸੰਭਾਲਨ ਲੱਗ ਗਿਆ ਹੈਜਿਸਤੇ ਅਪਨੀਆਂ ਰਸਮਾਂ ਅਰ ਧਰਮ ਦਾ ਪ੍ਰਚਾਰ ਕਰਨ ਲਈ ਯਤਨ ਕਰਦਾ ਹੈ॥

ਜੇ ਆਰੀਯਾ ਭਾਈ ਇਸ ਪਰ ਇਹ ਆਖਨ ਕਿ ਇਤਨਾ ਚਿਰ ਸਿੱਖ ਵੈਦਕ ਰੀਤੀ ਯਾ ਆਰਯ ਰੀਤੀ ਕਰਦੇ ਆਏ ਸਨ ਫਿਰ ਹੁਣ ਕਿਉਂ ਜੁਦੀਆਂ ਰਸਮਾਂ ਕਰਦੇ ਹਨ,ਇਸਦਾ ਉੱਤ੍ਰ ਇਤਨਾ ਹੀ ਹੈ ਕਿ ਕੋਇਲ ਅਰ ਮੋਰਾਂ ਦੇ ਛੋਟੇ-2 ਬੱਚੇ ਕਾਵਾਂ ਅਤੇ ਮੁਰਗੀਆਂ ਨਾਲ ਮਿਲਕੇ ਉਨ੍ਹਾਂ ਜੇਹੇ ਹੀ ਕੰਮ ਕਰਦੇ ਹਨ ਪ੍ਰੰਤੂ ਜਦ

ਸਿਆਣੇ ਹੋ ਜਾਂਦੇ ਹਨ ਤਦ ਓਹ ਮਜਬੂਰ ਹੁੰਦੇ ਹਨ ਜੋ ਉਨ੍ਹਾਂ ਤੇ ਜੁਦੇ ਹੋ ਕੇ ਅਨੰਦ ਲੈਨ ਅਤੇ ਅਪਨੇ ਅਸਲੀ ਬੀਰਜ ਪਰ ਆ ਜਾਨ। ਸੋ ਏਸੇ ਤਰ੍ਹਾਂ ਖਾਲਸਾ ਪੰਥ ਭੀ ਅਜੇ ਤਕ ਇੱਕ ਦੋ ਸੌ ਸਦੀ ਦਾ ਬੱਚਾ ਸਾ ਜਿਸ ਤੇ ਆਪ ਦੇ ਧਰਮ ਵਿੱਚ ਪਰਵਰਸ਼ ਪਾਉਂਦਾ ਰਿਹਾ ਪ੍ਰੰਤੂ ਹੁਣ ਖਬਰਦਾਰ ਹੋਕੇ ਆਪ ਦੇ ਧਰਮ ਨੂੰ ਛੱਡਦਾ ਜਾਂਦਾ ਹੈ ਅਤੇ ਅਪਨੇ ਪਿਤਾ ਪਿਤਾਮਾਂ ਗੁਰੂ ਸਾਹਿਬਾਂ ਦੇ ਮਤ ਪਰ ਨਿਸਚਾ ਕਰਦਾ ਜਾਂਦਾ ਹੈ ਜਿਸ ਪਰ ਆਪ ਨੂੰ ਗੁੱਸੇ ਹੋਨਾ ਚਾਹੀਦਾ ॥

ਚੌਥਾ ਆਪ ਨੇ ਜੋ ਇਹ ਆਖਿਆ ਹੈ ਕਿ ਸੰਸਕ੍ਰਿਤ ਬੋਲੀ ਵਿੱਚ ਵੇਦ ਦੇ ਛੰਦਾਂ ਨੂੰ ਖਾਲਸਾ ਤਯਾਗ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਚਨ,ਜੋ ਪੰਜਾਬੀ ਵਿੱਚ ਹਨ,ਪੜ੍ਹਕੇ ਸ਼ਾਦੀ ਕਰਾਉਂਦਾ ਹੈ ਇਸ ਵਾਸਤੇ ਬੇਸਮਝ ਹੈ। ਪਿਆਰੇ ਆਰੀਆ ਭਾਈ ਜੀ ਆਪਨੇ ਇਹ ਬਾਤ ਸਮਝ ਸੋਚ ਕੇ ਨਹੀਂ ਆਖੀ ਕਿਉਂਕਿ ਹਰ ਇੱਕ ਕੌਮ ਦਾ ਧਰਮ ਹੈ ਜੋ ਅਪਨੇ ਧਰਮ ਪੁਸਤਕ ਦੇ ਬਚਨਾਂ ਨਾਲ ਅਪਨੇ ਆਚਾਰ ਬਿਹਾਰ ਕਰੇ,ਇਸ ਵਾਸਤੇ ਜਿਸ ਤਰ੍ਹਾਂ ਈਸਾਈ ਅੰਜੀਲ,ਅਰ ਮੁਸਲਮਾਨ ਕੁਰਾਨ,ਅਤੇ ਆਰੀਆ ਅਤੇ ਹਿੰਦੂ ਵੇਦਾਂ ਦੀ ਮਰਯਾਦਾ ਨਾਲ ਵਿਆਹ ਕਰਦੇ ਹਨ,ਏਸੇ ਤਰ੍ਹਾਂ ਖਾਲਸਾ ਭੀ ਅਪਨੇ ਧਰਮ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੀਤੀ ਨਾਲ ਕਰਦਾ ਹੈ,ਫਿਰ ਆਪ ਦਾ ਦੋਖ ਲਗਾਉਨਾ ਇਸ ਪਰ ਠੀਕ ਨਹੀਂ ਹੈ! ਜੇ ਪੰਜਾਬੀ ਭਾਸ਼ਾ ਦੇ ਬਚਨ ਗ੍ਰਹਸਥ ਆਸ਼੍ਰਮ ਵਿੱਚ ਲੜਕੀ ਲੜਕੇ ਨੂੰ ਨਹੀਂ ਲਿਆ ਸਕਦੇ ਤਾਂ ਅਰਬੀ ਅਰ ਅੰਗ੍ਰੇਜ਼ੀ ਭਾਸ਼ਾ (ਜੋ ਅਰਬ ਅਤੇ ਇੰਗਲਸਤਾਨ ਦੀ ਭਾਸ਼ਾ ਹੈ) ਦੇ ਬਚਨ ਕਿਸ ਤਰ੍ਹਾਂ ਗ੍ਰਹਸਥ ਵਿੱਚ ਲਿਆ ਸਕਨ ਗੇ। ਅਰ ਆਪ ਦੇ ਖਿਆਲ ਮੁਤਾਬਕ ਉਹ ਭੀ ਜਾਇਜ਼ ਨਹੀਂ ਹੋਨੇ ਚਾਹੀਦੇ, ਫਿਰ ਕਿਆ ਲੋਗ ਆਪ ਦੀ ਗੱਲ ਪਰ ਹਾਂਸੀ ਨਹੀਂ ਕਰਨਗੇ?ਬਲਕਿ ਤੁਸੀਂ .ਖੁਦ ਬਯਾਹ ਪਧਤੀਆਂ ਦੇ ਪੰਜਾਬੀ ਵਿੱਚ ਤਰਜਮੇਂ ਕਰਦੇ ਹੋ ਕਿਉਂਕਿ ਸੰਸਕ੍ਰਿਤ ਬੋਲੀ ਲੜਕੀ ਲੜਕਾ ਜਾਣਦੇ ਹੀ ਨਹੀਂ ਤਾਂ ਇਹ ਉਨ੍ਹਾਂ ਨੂੰ ਓਹ ਸ਼ਾਦੀ ਦੀ ਰਸਮ ਜਾਇਜ਼ ਨਹੀਂ ਹੋ ਸਕਦੀ ਇਸ ਦੁੱਖ ਤੇ ਉਨ੍ਹਾਂ ਨੂੰ ਕੁੱਪੀ ਦੇ ਰੋੜ ਖੜਕਾਉਨ ਵਾਲੀ ਕਿਸੇ ਪੁਰਾਣੇ ਸਮਯ ਦੀ ਕਤਾਬੀ ਬੋਲੀ ਹਾਰ ਕੇ ਅਪਨੀ ਦੇਸੀ ਪੰਜਾਬੀ ਵਿੱਚ ਕਰਦੇ ਹੋ,ਫਿਰ ਇਸ ਦਾ ਨਿੰਦਨਾਂ ਆਪ ਦੀ ਬੁੱਧਿ ਮੱਤਾ ਦਾ ਚਮਤਕਾਰ ਨਹੀਂ ਤਾਂ ਹੋਰ ਕਿਆ ਹੈ?ਜੇ ਤੁਸੀਂ ਇਸ ਅਸੂਲ ਪਰ ਚਲੋਗੇ ਤਾਂ ਜਿਤਨੀ ਪੰਜਾਬੀ ਦੀ ਬੋਲਚਾਲ ਹੈ ਸਭ ਤਿਆਗ ਦੇਵੋਗੇ ਜਿਸ ਦਾ ਫਲ ਇਹ ਹੋਵੇਗਾ ਜੋ ਜਿਤਨਾ ਚਿਰ ਸੰਸਕ੍ਰਿਤ ਨਹੀਂ ਆਵੇਗੀ ਉਤਨਾ ਚਿਰ ਗੁੰਗਯਾਂ ਵਾਂਗ ਸੈਨਤਾਂ ਨਾਲ ਕੰਮ ਲੇਵੋਗੇ ॥

ਸਾਨੂੰ ਵੱਡੇ ਸ਼ੋਕ ਨਾਲ ਪ੍ਰਗਟ ਕਰਨਾ ਪੈਂਦਾ ਹੈ ਕਿ ਇਹ ਆਰੀਯਾ ਗੈਜ਼ਟ ਜੋ ਪੰਜਾਬੀ ਬੋਲੀ ਭੀ ਬਲ ਕਿ ਇਕ ਮਲੇਛ ਭਾਸ਼ਾ ਦੇ ਅੱਖਰਾਂ ਵਿੱਚ ਫੌਜੀ ਜ਼ਬਾਨ ਵਾਲੀ ਹੈ,ਇਸ ਪਰ ਸ਼ਰਧਾ ਕਰਨ ਵਾਲੇ ਯਾ ਪੜ੍ਹਕੇ ਮੰਨਨ ਵਾਲੇ ਆੱਰਯ ਕਦੇ ਧਰਮਾਤਮਾਂ ਹੋ ਸੱਕਨ ਗੇ?

ਪੰਜਵਾਂ ਜੋ ਆਪ ਨੇ ਆਖਯਾ ਹੈ"ਕਿ ਅਜੇਹੀਆਂ ਸ਼ਾਦੀਆਂ ਯਾ ਸੁਸਾਇਟੀਆਂ ਵਿੱਚ ਜਾਣਾ ਨਹੀਂ ਚਾਹੀਏ"ਸੋ ਪਯਾਰੇ ਆਰਯਾ ਸਾਹਿਬ ਉਨ੍ਹਾਂ ਸ਼ਾਦੀਆਂ ਅਰ ਸੁਸਾਇਟੀਆਂ ਵਿੱਚ ਆਪ ਦੀ ਲੋੜ ਹੀ ਕਯਾ ਹੈ ਅਰ ਆਪ ਨੂੰ ਬੁਲਾਉਂਦਾ ਹੀ ਕੌਣ ਹੈ ਕਿਉਂਕਿ ਖ਼ਾਲਸਾ ਤਾਂ ਆਪ ਨੂੰ ਅੰਨਮਤੀ ਜਾਨਦਾ ਹੈ ਫਿਰ ਆਪ ਦਾ ਖਾਲਸਾ ਦੀਆਂ ਸ਼ਾਦੀਆਂ ਵਿੱਚ ਜਾਣਾ ਯਾ ਨਾ ਜਾਣਾ ਕੁਛ ਅਰਥ ਨਹੀਂ ਰੱਖਦਾ ਅਰ "ਨਦੀਏ ਤੂੰ ਕਾਹਲੀ ਕਿਉਂ ਪੈਂਦੀ ਹੈਂ ਮੈਂ ਤਾਂ ਪੈਰ ਅੱਗੇ ਹੀ ਨਹੀਂ ਪਾਉਂਦਾ"ਦੀ ਤਰ੍ਹਾਂ ਆਰਯ ਜੀ ਤੁਸੀਂ ਜਾਣੋ ਇਨਕਾਰ ਕਿਆ ਕਰਦੇ ਹੋ, ਖਾਲਸਾ ਤਾਂ ਤੁਹਾਨੂੰ ਅੱਗੇ ਹੀ ਨਹੀਂ ਬੁਲਾਉਂਦਾ ਇਸ ਵਾਸਤੇ ----ਛਾਹ ਛੱਡੀ ਕੁੱਤਿਆਂ ਤੇ ਬਚਾਉ"ਵਾਲੇ ਤੁਹਾਡੀ ਹਮਦਰਦੀ ਅਰ ਸਹਾਇਤਾ ਛੱਡੀ ਪਰ ਖਾਲਸਾ ਨੂੰ ਅਜੇਹੇ ਦੂਰ ਬਚਨਾਂ ਤੇ ਬਖਸ਼ੋ॥

ਛੇਵਾਂ ਆਪ ਨੇ ਇਹ ਆਖਯਾ ਹੈ ਕਿ ਜਿਨ੍ਹਾਂਸ਼ਾਦੀਆਂ ਵਿੱਚ"ਪਰਮਾਤਮਾ ਦੇ ਗਯਾਨ ਦੀ ਬਜਾਇ ਮਨੁੱਖ ਦੀ ਕਾਬਤਾ ਗਾਈ ਜਾਂਦੀ ਹੈ ਜਾਣਾ ਨਹੀਂ ਚਾਹੀਦਾ"

ਅਸੀਂ ਆਰਯ ਭਾਈ ਦੀ ਇਸ ਬਾਤ ਪਰ ਵੱਡੇ ਹੀ ਹੈਰਾਨ ਹੋਕੇ ਪੁੱਛਦੇ ਹਾਂ ਕਿ ਕਯਾ ਜਿਨ੍ਹਾਂ ਮੰਤ੍ਰਾਂ ਨੂੰ ਆਪ ਵੇਦ ਦੇ ਆਖ ਕੇ ਪਰਮਾਤਮਾਂ ਦਾ ਗਯਾਨ ਦੇਣੇ ਵਾਲੇ ਦੱਸਯਾ ਹੈ ਸੋ ਕ੍ਰਿਪਾ ਕਰਕੇ ਦੱਸੋ ਜੋ ਉਨ੍ਹਾਂ ਨਾਲ ਸ਼ਾਦੀ ਕਰਨ ਕਰਕੇ ਕਿਤਨੇ ਕੁ ਕੁੜੀਆਂ ਮੁੰਡਯਾਂ ਨੂੰ ਪਰਮਾਤਮਾਂ ਦਾ ਗਯਾਨ ਹੋਇਆ ਹੈ ਪਹਿਲੇ ਆਪ ਹੀ ਦੱਸੋ ਜੋ ਪਰਮਾਤਮਾਂ ਦਾ ਗਯਾਨ ਹਾਸਲ ਕਰ ਚੁਕੇ ਹੋ ਕਿ ਅਜੇ ਕੁਛ ਬਾਕੀ ਹੈ?ਕਿਆ ਆਪ ਪਾਸ ਕੋਈ ਨਜ਼ੀਰ ਐਸੀ ਹੈ ਜੋ ਅੱਜ ਕੱਲ ਕਿਸੇ ਕੁੜੀ ਮੁੰਡੇ ਨੇ ਬਯਾਹ ਕਰਾਉਂਦੇ ਸਮਯ ਪਰਮਾਤਮਾਂ ਦਾ ਗਯਾਨ ਕਰ ਲੀਤਾ ਹੋਵੇ?ਜੇ ਹੈ ਤਾਂ ਕ੍ਰਿਪਾ ਕਰਕੇ ਦੱਸੋ,ਪਰੰਤੂ ਜਿੱਥੋਂ ਤਕ ਅਸੀਂ ਦੇਖਦੇ ਹਾਂ ਸੋ ਉਸ ਵੈਦਕ ਰੀਤੀ ਦੇ ਬਯਾਹ ਪਰ ਲੜਕੀ ਲੜਕੇ ਨੂੰ ਕੇਵਲ ਇਤਨਾ ਹੀ ਗਯਾਨ ਹੁੰਦਾ ਹੈ ਕਿ ਇਤਨੇ ਪੈਸੇ ਪਾਧਾ ਲੈ ਗਿਆ,ਅਰ ਕੁਝ ਬੁਰੜ 2 ਕਰਦਾ ਸਾ,ਅਰ ਸਾਨੂੰ

ਭਵਾਟਣੀਆਂ ਦਿੰਦਾ ਸਾ ਜੇ ਇਸ ਬਾਤ ਪਰ ਆਪ ਨੂੰ ਐਤਬਾਰ ਨਹੀਂ ਤਾਂ ਕਿਸੇ ਪਾਸੋਂ ਪੁੱਛ ਲੈਣਾ॥

ਦੂਸਰੀ ਰਹੀ ਮਨੁੱਖ ਕਾਬਯਤਾ ਸੋਂ ਇਸ ਪਰ ਬੀ ਅਸੀਂ ਆਪ ਤੇ ਪੁਛਦੇ ਹਾਂ ਕਿ ਕੋਈ ਗਧਾ ਕ੍ਰਿਤ ਯਾ ਮੋਰ ਕ੍ਰਿਤ ਕਾਬਯ ਭੀ ਹੁੰਦਾ ਹੈ? ਆਪ ਨੂੰ ਅੱਛੀਤਰ੍ਹਾਂ ਵਿਚਾਰ ਕੇ ਲਿਖਨਾਂ ਚਾਹੀਦਾ ਹੈ ਕਿਉਂਕਿ ਬਿਨਾਂ ਵਿਚਾਰੇ ਤੇ ਲਿਖਨਾ ਉਨਮੱਤ ਪਰਲਾਪ ਦੀ ਤਰ੍ਹਾਂ ਹੁੰਦਾ ਹੈ। ਮੇਰੇ ਿਆਰੇ ਆਰਯ ਜੀ ਆਪ ਦੇ ਗੁਰੂ ਸ੍ਰੀ ਮਾਨ ਸਵਾਮੀ ਦਯਾਨੰਦ ਜੀ ਰਚਤ ਪੁਸਤਕਾਂ ਨੂੰ ਆਪ ਮੰਨਦੇ ਹੋ ਕਿ ਨਹੀਂ ਅਰ ਉਨ੍ਹਾਂ ਦੇ ਵੇਦ ਭਾਸ਼ ਪਰ ਵਿਸ਼ਵਾਸ਼ ਰੱਖਦੇ ਹੋ ਕਿ ਨਹੀਂ? ਜੇ ਨਹੀਂ ਰੱਖਦੇ ਤਾਂ ਉਸ ਨੂੰ ਅਪਨਾ ਆਗੂ ਕਯੋਂ ਮੰਨਦੇ ਹੋ ਅਰ ਜੇ ਰੱਖਦੇਤ ਹੈ ਤਾਂ ਦੱਸੋ ਖਾਂ ਜੋ ਓਹ ਮਨੁੱਖ ਸਾ ਕਿ ਨਹੀਂ,ਜੇ ਮਨੁੱਖ ਸਾਤਾ ਉਸ ਦੀ ਬਾਤਾਂ ਕੋਈ ਈਸ਼ਵਰੀ ਬਾਣੀ ਨਹੀਂ ਹਨ ਫਿਰ ਕਯੋਂ ਉਨ੍ਹਾਂ ਦੇ ਮਗਰ ਲੱਗੇ ਹੋ?॥

ਇਸ ਤੇ ਬਿਨਾਂ ਜਿਨ੍ਹਾਂ ਚਾਰ ਰਿਖੀਆਂ ਨੇ ਵੇਦ ਅਪਨੇ ਮੂਹੋਂ ਬੋਲੇ ਅਤੇ ਲਿਖੇ ਦੱਸੇ ਜਾਂਦੇ ਹਨ ਸੋ ਦੱਸੋ ਖਾਂ ਕਿ ਓਹ ਮਨੁੱਖ ਸੇ ਯਾ ਭੂਤਨੇ ਯਾ ਕੋਈ ਹੋਰ ਜਿੰਨ ਪਰੀ ਸਨ?ਅਸੀਂ ਵੱਡੇ ਹੀ ਹੈਰਾਨ ਹਾਂ ਜੋ ਸਾਡੇ ਆਰਯ ਭਾਈਆਂ ਨੂੰ ਵਿੱਦਯਾ ਕੁੱਝ ਨਹੀਂ ਹੈ ਅਰ-ਕਲਮ ਚਲਾਉਨ ਵੇਲੇ ਇਹ ਖਿਆਲ ਕਰਦੇ ਹਨ ਕਿ ਅੱਜ ਦੇ ਜ਼ਮਾਨੇ ਵਿੱਚ ਅਸੀਂ ਹੀ ਮਨੂੰ ਦੇ ਵੱਡੇ ਭਾਈ ਹਾਂ,ਇਸ ਵਾਸਤੇ ਆਪ ਇਸ ਉੱਤ੍ਰ ਨੂੰ ਸੋਚੋ ਅਰ ਖਿਆਲ ਕਰੋ ਜੋ ਆਪ ਵਿੱਚ ਕਿਥੋਂ ਤਕ ਵਿੱਦਯਾ ਅਰ ਬੁੱਧਿ ਹੈ?



*ਖ਼ਾਲਸਾ ਅਖ਼ਬਾਰ ਲਾਹੌਰ*

1 ਸਤੰਬਰ 1899

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਵਿੱਚ ਸੰਪੂਰਨ ਕਲੇਸ਼ਾਂ ਦੇ ਨਾਸ ਕਰਨੇ ਵਾਸਤੇ ਕੇਵਲ ਸਤਿਸੰਗ ਹੀ ਸਾਧਨ ਹੈ,ਜਿਸ ਤੇ ਉਲਟ ਕੁਸੰਗਤ ਸਾਰੇ ਦੁੱਖਾਂ ਦਾ ਮੂਲ ਸਮਝੀ ਜਾਂਦੀ ਹੈ, ਜੈਸਾ ਕਿ ਇੱਕ ਮਹਾਤਮਾ ਦਾ ਕਥਨ ਹੈ ਕਿ"ਸੰਗ ਤਾਰੇ ਕੁਸੰਗ ਡੋਬੈ। ਅਜੇ ਭੀ ਬਚੇ ਜੇ ਕੁਸੰਗ ਛੱਡੈ"ਇਸ ਵਾਸਤੇ ਗੁਰੂ ਜੀ ਮਹਾਰਾਜ ਇਨ੍ਹਾਂ ਜੀਵਾਂ ਤਾਈਂ ਅਕਾਲ ਪੁਰਖ ਦੇ ਅਰਾਧਨ ਲਈ ਮਹਾਤਮਾਂ ਪੁਰਖਾਂ ਦੇ ਸਤਿਸੰਗ ਕਰਨ ਦਾ ਉਪਦੇਸ਼ ਕਰਦੇ ਹਨ,ਯਥਾ:-

*ਆਸਾ ਮਹਾਲਾ 4*

*"ਹਰਿਕੇ ਜਨੁ ਸਤਿਗੁਰ ਸਤਿ ਪੁਰਖਾ*
*ਬਿਨਉ ਕਰਉ ਗੁਰ ਪਾਸਿ॥*
*ਹਮਕੀਰੇ ਕਿਰਮ ਸਤਿਗੁਰ ਸਰਣਾਈ*
*ਕਰਿ ਦਇਆ ਨਾਮੁ ਪਰਗਾਸਿ॥1॥*
*ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮ ਪਰਗਾਸਿ॥*
*ਗੁਰਮਤਿ ਨਾਮ ਨੇਰਾ ਪ੍ਰਾਨ ਸਖਾਈ*
*ਹਰਿ ਕੀਰਤਿ ਹਮਰੀ ਰਹਰਾਸਿ॥1॥ ਰਹਾਉ॥*
*ਹਰਿ ਜਨਕੇ ਵਡ ਭਾਗ ਵਡੇਰੇ*
*ਜਿਨ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ*
*ਮਿਲ ਸੰਗਤਿ ਗੁਣ ਪ੍ਰਗਾਸਿ॥2॥*
*ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ*
*ਤੇ ਭਾਗ ਹੀਣ ਜਮ ਪਾਸਿ॥*
*ਜੋ ਸਤਿਗੁਰ ਸਰਣਿ ਸੰਗਤਿ ਨਹੀਂ ਆਏ*
*ਧ੍ਰਿਗ ਜੀਵੇ ਧ੍ਰਿਗ ਜੀਵਾਸਿ॥3॥*
*ਜਿਨ ਹਰਿ ਜਨੁ ਸਤਿਗੁਰ ਸੰਗਤਿ ਪਾਈ*
*ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥*
*ਧਨੁ ਧੰਨੁ ਸਤਿਸੰਗਤਿ ਜਿਤੁ ਹਰਿ ਰਸੁ ਪਾਇਆ॥*
*ਮਿਲ ਜਨ ਨਾਨਕ ਨਾਮੁ ਪਰਗਾਸਿ॥4॥*

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ,ਕਿ ਹੇ ਪਰਮਾਤਮਾਂ ਦੇ ਪਿਆਰੇ ਮਹਾਤਮਾਂ ਸਤ ਪੁਰਖੋ ਆਪ ਸਾਰੇ ਮਿਲਕੇ ਉਸ

ਜਿਨ੍ਹਾਂ ਪੁਰਖਾਂ ਨੇ ਇਸ ਮਨੁਖਾ ਜਨਮ ਨੂੰ ਪਾਕੇ ਪਰਮਾਤਮਾਂ ਦੇ ਗਿਆਨ ਦੀ ਪ੍ਰਾਪਤੀ ਲਈ ਅਪਨੇ ਤਾਈਂ ਸਤਿਸੰਗਤਿ ਵਿੱਚ ਪਰਾਪਤ ਨਹੀਂ ਕੀਤਾ ਓਹ ਪੁਰਖ ਮਹਾਂ ਅਭਾਗੀ ਅਤੇ ਮੌਤ ਦੇ ਗ੍ਰਸੇ ਹੋਏ ਹਨ ਕਿਉਂਕਿ ਪ੍ਰਮੇਸ਼ਰ ਦਾ ਭੁੱਲ ਜਾਨਾ ਹੀ ਹਮੇਸ਼ਾਂ ਦੀ ਮੌਤ ਸਮਝਿਆ ਜਾਂਦਾ ਹੈ ਜਿਸ ਤੇ ਅਜੇਹੇ ਦੁਰਾਚਾਰੀ ਪੁਰਖਾਂ ਦਾ ਜੀਵਨ ਅਤੇ ਜੀਵਨ ਦੀ ਆਸਾ ਅਰਥਾਤ ਚਿੰਰਕਾਲ ਦੇਹੀ ਵਿੱਚ ਵਸਨ ਦੀ ਇੱਛਾ ਕਰਨੀ ਮਹਾਂ ਧਿਕਾਰ ਦੇ ਜੋਗ ਹੈ,ਪ੍ਰੰਤੂ ਜਿਨ੍ਹਾਂ ਲੋਗਾਂ ਨੇ ਪਰਮੇਸ਼ਰ ਦੇ ਗਯਾਨ ਨੂੰ ਪਰਾਪਤ ਕਰਨ ਲਈ ਸੁਸਦੇ ਪਿਆਰਿਆਂ ਦਾ ਸਤਿਸੰਗ ਕੀਤਾ ਉਨ੍ਹਾਂ ਪੁਰਖਾਂ ਦੇ ਭਾਗ ਦੀ ਸੁਭਾਗਤਾ ਧੁਰੋਂ ਹੀ ਲਿਖੀ ਗਈ ਹੈ,ਅਰਥਾਤ ਉਹ ਸਦੀਵ ਤੇ ਹੀ ਅਕਾਲ ਪੁਰਖ ਦੇ ਪਿਆਰੇ ਸਮਝੇ ਜਾਂਦੇ ਹਨ, ਜਿਸਤੇ ਉਹ ਪੁਰਖ ਧੰਨਯ ਹਨ ਜਿਨ੍ਹਾਂ ਨੇ ਅਪਨੇ ਮਨੁੱਖਾ ਜਨਮ ਨੂੰ ਪਾ ਕੇ ਸਤਿਸੰਗਤਿ ਦੁਆਰੇ ਉਸ ਪਰਮ ਪਵਿੱਤ੍ਰ ਸਰੂਪ ਪਰਮਾਤਮਾਂ ਦੇ ਅਨੰਦ ਨੂੰ ਪਰਾਪਤ ਕੀਤਾ ਹੈ ਅਤੇ ਉਸਦੇ ਗਯਾਨ ਦਾ ਪ੍ਰਕਾਸ਼ ਅਪਨੇ ਘਟ ਵਿੱਚ ਕਰਕੇ ਜਨਮ ਮਰਨ ਦਾ ਸੰਸਾ ਦੂਰ ਕੀਤਾ ਹੈ ਜਿਸਤੇ ਉਨ੍ਹਾਂ ਨੇ ਅਪਨੇ ਜਨਮ ਨੂੰ ਸਫਲਾ ਕਰਕੇ ਲੋਕ ਪਰਲੋਕ ਸੁਧਾਰ ਲੀਤਾ ਹੈ

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਅਪਨੇ ਮਨੁਖਾ ਜਨਮ ਦੇ ਸਫਲਾ ਕਰਨ ਲਈ ਸਤਿਸੰਗ ਦੁਆਰੇ ਉਸ ਅਕਾਲ ਪੁਰਖ ਦਾ ਗਿਆਨ ਹਾਸਲ ਕਰਨ ਦਾ ਯਤਨ ਨਹੀਂ ਕਰਨਗੇ?

ਅਕਾਲ ਪੁਰਖ ਅੱਗੇ ਬੇਨਤੀ ਕਰੋ,ਅਤੇ ਅਪਨੇ ਮਨ ਤਨ ਕਰਕੇ ਮਾਨ ਵਡਾਈ ਅਤੇ ਅਹੰਕਾਰ ਤੇ ਰਹਿਤ ਹੋ ਕੇ,ਇਸ ਪ੍ਰਕਾਰਨਿੰਮ੍ਰਤਾ ਪਕੜੋ ਕਿ ਹੇ ਪਰਮਾਤਮਾਂ ਅਸੀਂ ਇੱਕ ਤੁਛ ਤੇ ਤੁਛ ਜੀਵ ਆਪ ਦੀ ਸਰਨ ਨੂੰ ਪਰਾਪਤ ਹੋਏ ਹਾਂ ਜਿਸਤੇ ਆਪ ਕ੍ਰਿਪਾ ਕਰਕੇ ਸਾਡੇ ਰਿਦਿਆਂ ਵਿੱਚ ਨਾਮ ਦਾ ਪ੍ਰਕਾਸ਼ ਕਰੋ ਜਿਸ ਦੇ ਚਾਂਦਨੇ ਨਾਲ ਅਗਯਾਨ ਅੰਧੇਰਾ ਨਾਸ ਹੋਵੇ॥

ਹੇ ਮੇਰੇ ਸੱਚੇ ਮਿੱਤ੍ਰ ਗੁਰਦੇਵ ਅਰਥਾਤ ਮਹਾਨ ਭਾਵ ਨਾਲੇ ਧਰਮਾਤਮਾ ਆਪ ਅਪਨੇ ਉੱਤਮ ਉਪਦੇਸ਼ਾਂ ਨਾਲ ਮੇਰੇ ਮਨ ਰੂਪੀ ਮੰਦਰ ਵਿੱਚ ਅਕਾਲ ਪੁਰਖ ਦੇ ਗਯਾਨ ਦਾ ਪ੍ਰਕਾਸ਼ ਕਰੋ, ਕਿਉਂਕਿ ਆਪ ਜੈਸੇ ਮਹਾਤਮਾਂ ਦੀ ਮਤਿ ਅਰਥਾਤ ਬੁਧਿ ਹੀ ਮੇਰੇ ਪ੍ਰਾਣਾਂ ਦੀ ਪਿਆਰੀ ਹੈ ਅਤੇ ਅਕਾਲ ਪੁਰਖ ਦਾ ਉਸ ਦੁਆਰੇ ਯਸ਼ ਪ੍ਰਤਿਪਾਦਨ ਕਰਨਾ ਹੀ ਮੇਰੀ ਬੇਨਤੀ ਹੈ॥

ਐਸੇ ਪਰਮਾਤਮਾਂ ਦੇ ਭਗਤਾਂ ਦੇ ਭਾਗ ਵੱਡੇ ਹੀ ਉੱਤਮ ਸਮਝੇ ਜਾਂਦੇ ਹਨ, ਜਿਨ੍ਹਾਂ ਦੇ ਮਨ ਵਿੱਚ ਅਕਾਲਪੁਰਖ ਦੀ ਹੀ ਸਰਧਾ ਅਰਥਾਤ ਸ਼ਿਵਾਸ਼ ਅਤੇ ਓਸੇ ਦੀ ਹਰ ਵੇਲੇ ਇੱਛਾ ਲਗ ਰਹੀ ਹੈ,ਕਿਉਂਕਿ ਉਨ੍ਹਾਂ ਨੇ ਸੰਪੂਰਨ ਸੰਸਾਰਕ ਪਦਾਰਥਾਂ ਦੀ ਕਾਮਨਾ ਦਾ ਤਿਆਗ ਕਰਕੇ ਕੇਵਲ ਪਰਮਾਤਮਾ ਦਾ ਭਜਨ ਕਰਕੇ ਹੀ ਅਪਨੇ ਆਤਮਾ ਨੂੰ ਸੰਤੁਸ਼ਟ ਕੀਤਾ ਹੋਇਆ ਹੈ,ਅਰ ਉਹ ਪਿਛਲੇ ਸਤਿ ਪੁਰਖਾਂ ਦੇ ਸਤਿਸੰਗ ਵਿੱਚ ਮਿਲਕੇ ਉਸ ਦੇ ਪਵਿੱਤ੍ਰ ਗੁਣ ਦਾ ਅਪਨੇ ਆਤਮਾ ਵਿੱਚ ਪਰਗਾਸ ਕਰਦੇ ਹਨ॥

*ਖ਼ਾਲਸਾ ਅਖ਼ਬਾਰ ਲਾਹੌਰ*

## ਨੀਤੀ ਬਚਨ

### ਦੋਹਿਰਾ

*ਜਿਉਂ ਦਾਵਾਨਲ ਦਾਹਤੇ ਤਜਤ ਮ੍ਰਿਗ ਬਨ ਜੇਤ।*
*ਤਿਉਨ ਅਪਦਾ ਪਿਖ ਤਜਤ ਹੈ ਮੀਤ ਸੁਮਾਰਗ ਲੇਤ॥1॥*

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਜਿਤਨਾ ਚਿਰ ਬਣ ਨੂੰ ਕੋਈ ਕਸ਼ਟ ਨਹੀਂ ਮਿਲਦਾ ਉਤਨਾ ਚਿਰ ਜੰਗਲੀ ਮ੍ਰਿਗ ਵੱਡੇ ਆਨੰਦ ਨਾਲ ਉਸ ਵਿੱਚ ਬ੍ਰਾਜਦੇ ਹਨ ਅਰਉਸ ਨੂੰ ਅਪਨੀ ਪਨ੍ਹਾ ਜਾਨਦੇ ਹਨ ਪਰੰਤੂ ਜਦ ਦੇਵ ਨੇਤ ਨਾਲ ਉਸ ਪਰ ਕੋਈ ਐਸਾ ਸਮਾਂ ਆਇ ਜਾਇ ਤਦ ਸਾਰੇ ਪਸ਼ੂ ਪੰਖੀ ਉਸ ਬਨ ਨੂੰ ਛੱਡਕੇ ਨੱਸ ਜਾਂਦੇ ਹਨ ਅਤੇ ਪੁਰਾਣਾਂ ਹਿਤ ਰੰਚਕ ਭੀ ਯਾਦ ਨਹੀਂ ਰੱਖਦੇ॥

ਇਸੇ ਪ੍ਰਕਾਰ ਸਵਾਰਥੀ ਮਿਤ੍ਰ ਭੀ ਜਿਤਨਾ ਚਿਰ ਪੁਰਖ ਪਾਸ ਸੁਖ ਸੰਪਦਾ ਦੇਖਦੇ ਹਨ ਉਤਨਾ ਚਿਰ ਵਡੇ ਆਨੰਦ ਨਾਲ ਉਸ ਪੁਰਕ ਸਾਥ ਪ੍ਰੇਮ ਰੱਖਦੇ ਹਨ ਅਤੇ ਲਾਭ ਉਠਾਉਂਦੇ ਹਨ ਪਰੰਤੂ ਜਦ ਦੇਵਨੇਤ ਨਾਲ ਉਸ ਨੂੰ ਕੋਈ ਬਿਪਦਾ ਆਨ ਪੈਂਦੀ ਹੈ ਤਦ ਸਭ ਆਪੋ ਆਪਨੀਆਂ ਜਾਨਾਂ ਲੈਕੇ ਤੁਰ ਜਾਂਦੇ ਹਨ ਅਰ ਜਾਨਦੇ ਹਨ ਕਿ ਹੁਣ ਇਨ੍ਹਾਂ ਤੇ ਮੇਰੀ ਕੋਈ ਸਵਾਰਥ ਸਿੱਧੀ ਨਹੀਂ ਹੈ,ਤਾਂਤੇ ਅਜੇਹੇ ਮਿੱਤ੍ਰਾਂ ਤੇ ਕਦੇ ਭੀ ਕੋਈ ਲਾਭ ਨਹੀਂ ਪਹੁੰਚਦਾ॥

ਖ਼ਾਲਸਾ ਅਖ਼ਬਾਰ ਲਾਹੌਰ

# ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

**ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਂਵਾਰ ਹਨ**

## ਅੰਮ੍ਰਿਤ ਪ੍ਰਚਾਰ

### ਮਲੂ ਜ਼ਿਲਾ ਗੁਜਰਾਤ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਇਸ ਨੱਗਰ ਵਿੱਚ ਕੁਛਕ ਸਿੰਘਾਂ ਨੂੰ ਅੰਮ੍ਰਿਤ ਛਕਨ ਦਾ ਪ੍ਰੇਮ ਹੋਇਆ,ਜਿਸ ਪਰ ਭਾਈ ਹਾਕਮ ਸਿੰਘ ਸੰਤ ਹਜ਼ਾਰਾ ਸਿੰਘ ਜੀ ਹੁਰਾਂ ਦੀ ਸੇਵਾ ਵਿੱਚ ਗੁਜਰਾਤ ਗਿਆ ਅਰ ਜਾਕੇ ਅਰਜ਼ ਕੀਤੀ ਜਿਸ ਪਰ ਪੂਰਨਮਾਸ਼ੀ ਦਾ ਦਿਨ ਮੁਕਰਰ ਹੋਇਆ,ਅਤੇ ਸੇਵਾ ਸਿੰਘ ਜੀ ਨੂੰ ਲੈਕੇ ਆਏ,ਪਰੰਤੂ ਵੱਡੀ ਖੁਸ਼ੀ ਦੀ ਬਾਤ ਇਹ ਹੈ ਜੋ ਅੱਗੇ ਬਾਬਾ ਨਰੰਜਨ ਸਿੰਘ ਜੀ ਭੀ ਆਏ ਹੋਏ ਸਨ,ਜਿਸ ਪਰ ਅੰਮ੍ਰਿਤ ਤਿਆਰ ਕੀਤਾ ਤੀਨ ਅਤੇ ਚਾਰ ਸਿੰਘਨੀਆਂ ਨੂੰ ਛਕਾਕੇ ਜਹਾਜ਼ ਚੜਾਇਆ ਗਿਆ॥ ਉਸ ਸਮੇਂ ਇੱਕ ਬੁਧ ਸਿੰਘ ਨਾਮੇਂ ਸਿੰਘ ਨੇ ਅੰਮ੍ਰਿਤ ਪਰ ਮਨੋਹਰ ਵੱਖਿਆਨ ਦਿੱਤਾ ਜਿਸ ਨੂੰ ਸੁਨਕੇ ਸੰਗਤ ਪ੍ਰਸੰਨ ਹੋਈ॥

ਲ:ਦਾਸ ਆਯਾ ਸਿੰਘ
ਖਾਰੀਆਂ,ਜ਼ਿਲਾ ਗੁਜਰਾਤ

### ਪ੍ਰਮਾਲ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਇਸ ਨੱਗ੍ਰ ਵਿੱਚ ਸਭਾ ਦਾ ਜੋੜਮੇਲ ਪੂਰਨਮਾਸ਼ੀ ਦੇ ਦਿਨ ਵੱਡਾ ਭਾਰੀ ਹੋਇਆ,ਇਸ ਸਮਯ ਪਰ 20 ਸਿੰਘ ਜਹਾਜ਼ ਚੜ੍ਹੇ ਅਤੇ ਦੋ ਨੇ ਤਨਖਾਹ ਬਖਸ਼ਾਈ। ਇਸ ਜਲਸੇ ਵਿੱਚ ਭਾਈ ਬੀਰ ਸਿੰਘ ਜੀ,ਭਾਈ ਬੂਟਾ ਸਿੰਘ ਜੀ ਨੇ ਮਨੋਹਰ ਵੱਖਯਾਨ ਦੇਕੇ ਸਭਾ ਨੂੰ ਬਹੁਤ ਲਾਭ ਪਹੁੰਚਾਇਆ,ਜਿਸਤੇ ਮਗਰੋਂ ਬੱਦੋਵਾਲ ਦੇ ਰਾਗੀਆਂ ਨੇ ਸ਼ਬਦਾਂ ਦੀ ਝੜੀ ਲਾਈ,ਅਤੇ ਕੜਾਹ ਪ੍ਰਸ਼ਾਦ ਵਰਤਾਕੇ ਅਰਦਾਸਾ ਸੋਧਿਆ। ਇਸ ਉਤਸਾਹ ਦੇ ਮੌਕੇ ਪਰ 2/ਰਪੱਏ ਖਾਲਸਾ ਅਖਬਾਰ ਨੂੰ ਅਰਦਾਸਾ ਕਰਾਏ ਗਏ॥

ਲੇਖਕ ਦਾਸ ਨਰਾਇਨ ਸਿੰਘ
ਪ੍ਰਮਾਲ ਜ਼ਿਲਾ ਲੁਦਿਹਾਨਾ

### ਆਗਰਾ

ਸ੍ਰੀ ਮਾਨ ਐਡੀਟਰ ਸਾਹਿਬ ਜੀ

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ॥

ਕ੍ਰਿਪਾ ਕਰਕੇ ਹੇਠ ਲਿਖੇ ਹੋਏ ਮਜ਼ਮੂਨ ਨੂੰ ਇਸ ਧਰਮ ਪ੍ਰਚਾਰ ਅਖਬਾਰ ਦੇ ਕਿਸੇ ਕੋਨੇ ਵਿੱਚ ਜਗ੍ਹ ਦੇ ਕੇ ਕ੍ਰਿਤਾਰਥ ਕਰੇਂ॥ ਦੋਹਿਰਾ-ਪ੍ਰਿਥਮ ਨਮੋਹ ਕਰਤਾਰ ਕੋ ਫਿਰ ਦਸੋਂ ਗੁਰੂ ਅਵਤਾਰ। ਗਿਯਾਰ੍ਹਵਾਂ ਗੁਰੂ ਗ੍ਰੰਥ ਹੈ ਬਲ ਬਲ ਜਾਊਂ ਸਦ ਬਾਰ॥1॥ ਆਦਿ ਗੁਰੂ ਗੁਰੂ ਨਾਨਕ ਦੇਵ ਨਿਮ ਨਿਮ ਲਾਗੂੰ ਪਾਇ। ਦਸਮ ਗੁਰੂ ਗੋਬਿੰਦ ਸਿੰਘ ਜਿਨ ਭਾਰਤਲਿਯਾ ਬਚਾਇ॥2॥ ਏਸ ਸਭਾ ਮੇਂ ਚਾਰ ਸਿੱਖ ਸਜੇ ਸਿੰਘ ਬਰਿਆਰ। ਨਾਮ ਮੈਨ ਅੱਗੇ ਦੱਸਦਾ ਸੁਨੋ ਸਿੰਘ ਸਜੇ ਸਰਦਾਰ॥3॥ ਗੰਗਾ ਸਿੰਘ ਸਰਦਾਰ ਹੈ ਭਾਈ ਸਿੰਘ ਕਰਤਾਰ। ਤੀਜੇ ਭਾਈ ਕਿਸ਼ਨ ਸਿੰਘ ਚੋਥੇ ਕਿਸ਼ਨ ਸਰਦਾਰ॥4॥ ਨਿਸਚਾ ਸਦਾ ਅਟੱਲ ਹੋ ਕ੍ਰਿਪਾਲੂ ਹੋ ਕਰਤਾਰ। ਬੰਧਨ ਇਨ ਕੇ ਕਾਟ ਕੇ ਖੋਲੋ ਮੋਖ ਦੁਆਰ॥5॥ ਧੰਨ ਧੰਨ ਗੁਰ ਕੇ ਸਿੰਘ ਹੈਂ ਧੰਨ ਖਾਲਸਾ ਅਖਬਾਰ। ਦੂਰ ਦੂਰ ਦੇ ਦੇਸ਼ ਵਿੱਚ ਕੀਯਾਂਥ ਸੁਧਾਰ॥6॥ ਲੇਖਕ ਦਾਸ ਚੰਬੇਲ ਸਿੰਘ ਸਕਤ੍ਰ ਖਿਮਤਗਾਰ। ਭੁੱਲ· ਚੁਕ ਜੇ ਹੋਂਵਈ ਬਖਸ਼ੋ ਸਿੰਘ ਸਰਦਾਰ॥

ਲੇਖਕ ਦਾਸ ਚੰਬੇਲ ਸਿੰਘ
ਸਕੱਤ੍ਰ ਸਿੰਘ ਸਭਾ ਆਗਰਾ

## ਖਾਰੀਆਂ ਜ਼ਿਲਾ ਗੁਜਰਾਤ

ਮੇਰੇ ਪਰਮ ਪਿਆਰੇ ਭਾਈ ਦਿੱਤ ਸਿੰਘ ਜੀ
ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਸੰਪੂਰਨ ਖਾਲਸਾ ਪ੍ਰਤਿਵਿਦੱਤ ਹੈ ਕਿ ਐਤਵਾਰ 20 ਅਗਸਤ ਨੂੰ ਸ੍ਰੀ ਗੁਰੂ ਸਿੰਘ ਸਭਾ ਖਾਰੀਆਂ ਦਾ ਬੜਾ ਭਾਰਾ ਜੋੜਮੇਲ ਹੋਇਆ ਜਿਸ ਵਿੱਚ ਬਾਹਰ ਦੀਆਂ ਸੰਗਤਾਂ ਨੇ ਭੀ ਦਰਸ਼ਨ ਦਿੱਤੇ,ਮਾਮੂਲੀ ਸ਼ਬਦ ਕੀਰਤਨ ਅਤੇ ਕਥਾ ਦੇ ਮਗਰੋਂ ਸੰਤ ਜਵਾਲਾ

ਸਿੰਘ ਜੀ ਵਿਰਕਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇੱਕ ਮਨੋਹਰ ਸ਼ਬਦ ਦਾ ਆਸ੍ਰਾ ਲੈਕੇ ਉਪਦੇਸ਼ ਕੀਤਾ। ਇਸ ਜੋੜਮੇਲ ਵਿੱਚ ਭਾਈ ਮਹਿਰ ਸਿੰਘ ਜੀ ਸਕੱਤ੍ਰ ਖਾਲਸਾ ਧਰਮ ਪ੍ਰਚਾਰ ਸਭਾ ਰਾਵਲਪਿੰਡੀ ਨੇ ਭੀ ਸੰਗਤ ਦੀ ਪ੍ਰਾਰਥਨਾ ਮਨਜੂਰ ਕਰਕੇ ਦਰਸ਼ਨ ਦਿੱਤਾ ਸੀਂ। ਸੰਤ ਜੀ ਨੇ ਆਪਨੇ ਉਪਦੇਸ਼ ਵਿੱਚ ਸਾਬਤ ਕੀਤਾ ਕਿ ਗੁਰੂ ਮਹਾਰਾਜ ਦਾ ਆਸ਼ਾ ਵੇਦ ਭਗਤੀ,ਸ਼੍ਰਾਧ ਆਦਿਕ ਹਿੰਦੂ ਕਰਮ,ਅਤੇ ਮੂਰਤੀ ਪੂਜਾ ਦੇ ਬਿੱਲਕੁੱਲ ਵਿਰੁੱਧ ਸੀ। ਸੰਤ ਜੀ ਦੇ ਉਪਦੇਸ਼ ਦਾ ਬੜਾ ਅਸਰ ਹੋਇਆ,ਦੋ ਘੰਟੇ ਥੀਂ ਕੁਝ ਜ਼ਿਆਦਾ ਚਿਰ ਤਕ ਸੰਤ ਜੀ ਨੇ ਉਪਦੇਸ਼ ਕੀਤਾ ਅਤੇ ਦੱਸਯਾ ਜੋ ਸਿੱਖ ਧਰਮ ਵਿੱਚ ਅਕਾਲ ਪੁਰਖ ਦੀ ਆਰਤੀ ਸੁਤੇ ਸਿੱਧ ਹੀ ਹਰ ਵੇਲੇ ਹੋ ਰਹੀ ਹੈ,ਦੀਵਿਆਂ ਦੀ ਲੋੜ ਨਹੀਂ ਹੈ॥ ਸ਼ਾਮ ਦੇ ਅੱਠ ਬਜੇ ਦੇ ਕਰੀਬ ਬੁਨਾਲੀ ਨਾਮੇਂ ਨੱਗਰ ਦੇ ਪ੍ਰੇਮੀ ਨਿਰੰਕਾਰੀ ਸਿੰਘਾਂ ਦੀ ਸੰਗਤ ਨੇ ਸ਼ਬਦਾਂ ਦੀ ਝੜੀ ਅਤੇ ਬੱਦਲਾਂ ਦੀ ਝੜੀ ਵਿੱਚ ਸਜਦੇ ਹੋਏ ਦਰਸ਼ਨ ਦਿੱਤਾ ਉਨ੍ਹਾਂ ਦੇ ਦਰਸ਼ਨ ਦੇਨ ਪਰ ਜਗਰਾਤਾ ਸ਼ੁਰੂ ਹੋਇਆ,ਸਾਰੀ ਰਾਤ ਸ਼ਬਦਾਂ ਦੀ ਝੜੀ ਬਰਾਬਰ ਲੱਗੀ ਰਹੀ,ਗੋ ਰਾਜੇ ਇੰਦ੍ਰ ਨੇ ਬੱਦਲਾਂ ਦੀ ਝੜੀ ਰੋਕ ਲਈ ਸੀ ਜੋ ਸਿੰਘਾਂ ਨੂੰ ਜਾਗੇ ਵਿੱਚ ਤਕਲੀਫ ਨਾ ਹੋਵੇ । ਸਾਰੀ ਰਾਤ ਦੇ ਸ਼ਬਦਾਂ ਮਗਰੋਂ ਅੰਮ੍ਰਿਤ ਦੀ ਤਿਆਰੀ ਸਵੇਰ ਦੇ ਤਿੰਨ ਬਜੈ ਆਰੰਭ ਹੋਈ॥ ਸੰਤ ਜਵਾਂਲਾ ਸਿੰਘ ਜੀ,ਭਾਈ ਮਿਹਿਰ ਸਿੰਘ ਜੀ ਅਤੇ ਤਿੰਨ ਹੋਰ ਪ੍ਰੇਮੀ ਪੂਰੀ ਰਹਿਤ ਵਾਲੇ ਸਿੰਘਾਂ ਨੇ ਅੰਮ੍ਰਿਤ ਤਿਆਰ ਕੀਤਾ ਜੋ ਪੂਰੀ ਮਰਯਾਦਾ ਅਨੁਸਾਰ ਤਿਆਰ ਕਰਨ ਵਿੱਚ ਕੋਈ ਸਵਾ ਘੰਟੇ ਵਿੱਚ ਤਿਆਰ ਹੋਇਆ। ਅੰਮ੍ਰਿਤ ਵੇਲੇ ਦੀ ਪਵਿੱਤ੍ਰਤਾ ਅਤੇ ਅਮਨ,ਗੁਰੂ ਮਹਾਰਾਜ ਜੀ ਦੀ ਬਾਣੀ ਦੀ ਧੁਨਕਾਰ ਹੋਰ ਸਭ ਚੁੱਪ,ਅਤੇ ਛੇ ਸਿੰਘ ਮਹਾਰਾਜ ਜੀ ਦੇ ਚਰਨਾਂ ਵਿੱਚ ਹੱਥ ਜੋੜ ਕੇ ਅੰਮ੍ਰਿਤ ਛਕਣ ਲਈ ਖੜੇ ਹੋਕੇ ਸੱਚ ਪੁੱਛੋ ਤਾਂ ਉਸ ਸਮਯ ਨੂੰ ਐਸੇ ਸ਼ੁਸ਼ੋਭਤ ਕਰ ਰਹੇ ਸਨ ਜੋ ਦੇਖਨ ਸੁਣਨ ਵਿੱਚ ਬੜਾ ਭੇਦ ਹੈ,ਪੌਨ ਵੀ ਉਸ ਵੇਲੇ ਮਹਾਰਾਜ ਦੇ ਗੁਨ ਗਾਇ ਰਹੀ ਸੀ ਅਤੇ ਦੱਸ ਰਹੀ ਸੀ ਜੋ ਕਿਸ ਪ੍ਰਕਾਰ ਸੰਗਤ ਦੇ ਵਿੱਚ ਬੈਠਨ ਕਰਕੇ ਪੌਨ ਭੀ ਸ਼ੁਭ ਅਸਰ ਕਰ ਸੱਕਦੀ ਹੈ॥ ਡਾਕਟਰ ਹਜ਼ੂਰਾ ਸਿੰਘ ਜੀ,ਭਾਈ ਦਿਆਲ ਸਿੰਘ ਜੀ ਪ੍ਰਧਾਨ ਤੇ ਭਾਈ ਝੰਡਾ ਸਿੰਘ ਜੀ ਮੰਤ੍ਰੀ ਸਿੰਘ ਸਭਾ ਅਤੇ ਹੋਰ ਤਿੰਨਾਂ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ ਅਤੇ ਜਹਾਜ ਚੜ੍ਹੇ,ਠੀਕ ਸਾਢੇ ਚਾਰ ਬਜੇ ਅੰਮ੍ਰਿਤ ਛਕਾਇਆ ਗਿਆ,ਫੇਰ ਸੰਤ ਜੀ ਨੇ ਬੜਾ ਮਨੋਹਰ ਵਿਆਖਿਆਨ ਉਪਦੇਸ਼ ਲਈ ਕੀਤਾ ਅਤੇ ਸਾਰੀ ਰਹਿਤ ਦੱਸੀ ਕੋਈ ਸਵਾ ਛੇ ਬਜੇ ਦੇ ਭੋਗ ਪਾਇਆ,ਸੰਤ ਜੀ ਨੇ ਸਾਰੀ ਰਹਤ ਦੱਸਨ ਵਿੱਚ ਮਹਾਰਾਜ ਦੀ ਬਾਣੀ ਦੇ ਹਵਾਲੇ ਦਿੱਤੇ॥ ਫੇਰ 8 ਬਜੇ ਬਾਬੂ ਗੁਰਦਾਸ ਮੱਲ ਜੀ ਨਾਇਬ ਤਹਸੀਲਦਾਰ ਦੇ ਮਕਾਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੋਗ ਦਾ ਜੋੜਮੇਲ ਹੋਇਆ ਜਿਸ ਵਿੱਚ ਸ਼ਬਦਾਂ ਦੀ ਝੜੀ ਦੇ ਮਗਰੋਂ ਸੰਤ ਜਵਾਲਾ ਸਿੰਘ ਜੀ ਨੇ ਕਥਾ ਕੀਤੀ ਅਤੇ ਭਾਈ ਮਿਹਿਰ ਸਿੰਘ ਜੀ ਨੇ ਇੱਕ ਮਨੋਹਰ ਵੱਖਯਾਨ ਖਾਲਸੇ ਦੀ ਮੌਜੂਦਾ ਹਾਲਤ ਅਤੇ ਉਸ ਨੂੰ ਤ੍ਰੱਕੀ ਦੇਨੇ ਪਰ ਦਿੱਤਾ,ਅਪਨੇ ਤਿੰਨ ਕਾਰਨ ਤ੍ਰੱਕੀ ਦੇ ਦੱਸੇ,1 ਗੁਰਪੁਰਬ ਮਨਾਣੇ ਜਿਸ ਕਰਕੇ ਸ਼ੁਭ ਆਚਰਨ ਹੋਨ,ਦੂਸਰਾ ਦਸਵੰਧ ਦੀ ਰਕਮ ਅੰਨਮਤੀਆਂ ਨੂੰ ਨਾ ਦੇਨੀ ਕਿੰਤੂ ਅਪਨੀ ਤ੍ਰੱਕੀ ਲਈ ਧਰਮ ਕਾਰਜਾਂ ਵਿੱਚ ਖਰਚ ਕਰਨੀ,ਇਸ ਤੇ ਉਪਰੰਤ ਸੰਤ ਜਵਾਲਾ ਸਿੰਘ ਜੀ ਨੇ ਤਾਈਦ ਕੀਤੀ ਅਤੇ ਉਪਰੰਤ ਭੋਗ ਪੈਕੇ ਅਰਦਾਸਾ ਸੋਧਿਆ ਅਤੇ ਕੜਾਹਪ੍ਰਸ਼ਾਦ ਵਰਤਾਇਆ ਗਿਆ ਅਤੇ ਸਿੰਘਾਂ ਨੂੰ ਪ੍ਰਸ਼ਾਦ ਛਕਾਯਾ ਗਿਆ ਅਰ ਸੰਗਤਾਂ ਰੁਖਸਤ ਹੋਈਆਂ। ਖਾਰੀਆਂ ਦੀ ਸੰਗਤ ਇਤਨੀ ਪ੍ਰਸੰਨ ਹੋਈ ਜੋ ਉਨ੍ਹਾਂ ਨੇ ਪ੍ਰਾਰਥਨਾ ਕਰਕੇ ਸੰਤ ਜੀ ਨੂੰ ਮੰਗਲਵਾਰ ਇੱਕ ਹੋਰ ਵੱਖਯਾਨ ਦੇਨ ਲਈ ਅਟਕਾਇਆ॥ ਮੰਗਲ ਵ੍ਵਾਰ 22 ਤਾਰੀਖ ਨੂੰ ਸੰਧਿਆ ਵੇਲੇ ਵੱਖਯਾਨ ਹੋਇਆ ਜਿਸ ਵਿੱਚ ਸੰਤ ਜੀ ਨੇ ਅਤ੍ਰਿਘਣਾਂ ਦਾ ਹਾਲ ਪ੍ਰਗਟ ਕਰ ਸੰਗਤ ਨੂੰ ਦੱਸਯਾ ਜੋ ਇਸ ਪਦ ਦੇ ਅਧਿਕਾਰੀ ਨਾ ਬਨਣ। ਪ੍ਰੰਤੂ ਗੁਰੂ ਜੀ ਦੇ ਉਪਕਾਰਾਂ ਨੂੰ ਮੰਨਕੇ. ਅਤੇ ਉਨ੍ਹਾਂ ਦੀ ਆਸ਼ਾ ਪਰ ਅਮਲ ਕਰਕੇ ਕ੍ਰਿਤਗਯ ਬਨਣ। ਆਪ ਨੇ ਦੱਸਯਾ ਜੋ ਹੋਰ ਕਿਸੇ ਦੇਵੀ ਦੇਵਤੇ ਪੀਰ ਪੈਗੰਬਰ ਈਸਾ ਨੇ ਗੁਰੂ ਮਹਾਰਾਜ ਜੇਡਾ ਉਪਕਾਰ ਨਹੀਂ ਕੀਤਾ,ਸਾਰੀਆਂ ਪੁਸਤਕਾਂ ਦੇ ਹਵਾਲੇ ਦਿੱਤੇ ਅਤੇ ਪੁਰਾਣਾਂ ਨਾਲ ਹਿੰਦੂਆਂ ਅੱਗੇ ਭੀ ਸਾਬਤ ਕੀਤਾ ਜੋ ਹਿੰਦੂ ਧਰਮ ਵਿੱਚ ਮਹਿੰਦੀ ਲਗਾਣੀ,ਤਮਾਕੂ ਅਤੇ ਗੋਭੀ ਮਨੇ ਹੈ ਕਿਉਂਕਿ ਜੋ ਇਹ ਚੀਜ਼ਾਂ ਕਾਰਤਕ ਮਹਾਤਮ ਅਨੁਸਾਰ ਗਊ ਦੇ ਲਹੂ,ਕੰਨਾਂ ਅਤੇ ਪੂਛ ਥੀਂ ਉਤਪੱਤ ਹੋਈਆਂ ਹਨ॥ ਹਿੰਦੂਆਂ ਵਿੱਚ ਰੌਲਾ ਪੈਗਿਆ ਪਰ ਲਾਚਾਰ ਸਨ ਕੁਝ ਬੋਲ ਨ ਸਕੇ,ਸੰਤ ਜੀ ਦਾ ਇਹ ਵੱਖਯਾਨ ਬੜਾ ਸਾਫ ,ਪੁਰਜੋਸ਼ ਅਤੇ ਆਨੰਦ ਦੇਣ ਵਾਲਾ ਸੀ। ਆਸ਼ਾ ਹੈ ਜੋ ਏਥੇ ਦਾ ਖਾਲਸਾ ਹੁਨ ਗੁਰੂ ਮਹਾਰਾਜ ਦੇ ਆਸ਼ੇ ਪਰ ਚਲਣ ਲਈ ਤਿਆਰ ਬਰਤਿਆਰ ਰਹੇਗਾ॥

ਧੰਨ ਗੁਰੂ ਨਾਨਕ ਦੇਵ ਜੀ
ਸਤਿ ਕਰਤਾਰ,ਨਿਰੰਕਾਰ,ਮਹਾਂ ਅਵਤਾਰ।
ਦੁੱਖੀਏ ਮਜਲੂਮਾਂ ਲਈ ਆਇਆ ਵਿੱਚ ਸੰਸਾਰ।
ਸੰਨ 1469 ਈਸਵੀ ਨੂੰ ਤਲਵੰਡੀ ਚ,

ਲੇ:ਦਾਸਨ ਦਾਸ
ਸ:ਰ: ਬ: ਖਾਰੀਆਂ,
ਜ਼ਿਲਾ ਗੁਜਰਾਤ

# ਗਾਹੇ-ਬਗਾਹੇ ਕਿਉਂ ਕੀਤਾ ਜਾ ਰਿਹਾ ਹੈ ਸਿੱਖ ਨੌਜਵਾਨਾਂ ਨੂੰ ਪ੍ਰੇਸ਼ਾਨ?

## ਕੋਈ ਮੇਰੇ ਸਵਾਲਾਂ ਦਾ ਜਵਾਬ ਦੇਵੇ....?

ਇੱਕਵਾਕ ਸਿੰਘ ਪੱਟੀ

ਸੰਨ 1984 ਤੋਂ '94 ਤੱਕ ਸਿੱਖ ਨੌਜਵਾਨੀ ਨੂੰ ਜਿਸ ਕਦਰ ਤਬਾਹ ਕੀਤਾ ਗਿਆ, ਝੂਠੇ ਮੁਕਾਬਲਿਆਂ ਵਿੱਚ ਮਾਰ ਕੇ ਖ਼ਤਮ ਕੀਤਾ ਗਿਆ ਜਾਂ ਫਿਰ ਝੂਠੇ ਕੇਸਾਂ ਵਿੱਚ ਫਸਾ ਕੇ ਪਲ-ਪਲ ਦੀ ਮੌਤ ਮਰਨ ਲਈ ਮਜਬੂਰ ਕੀਤਾ ਗਿਆ, ਇਹ ਕੋਈ ਪੁਰਾਣੀ ਗੱਲ ਵੀ ਨਹੀਂ ਹੈ, ਤੇ ਥੋੜ੍ਹਾ ਜਿਹਾ ਪਿੱਛੇ ਜਾ ਕੇ ਦੇਖੀਏ ਤਾਂ 2007 ਵਿੱਚ ਸੌਦਾ ਸਾਧ ਦੇ ਕੇਸ, ਭਨਿਆਰੇ ਵਾਲੇ ਕੇਸ ਜਾਂ ਫਿਰ ਨੂਰਮਹਿਲੀਏ ਦੇ ਕੇਸ ਵਿੱਚ ਜਿਸ ਤਰ੍ਹਾਂ ਫਿਰ ਸਿੱਖ ਨੌਜਾਵਨਾਂ ਨੂੰ ਗੋਲੀਆਂ ਨਾਲ 5 ਦਸੰਬਰ 09 ਨੂੰ ਭੁੰਨਿਆ ਗਿਆ ਅਤੇ ਕਈ ਬੇਗੁਨਾਹ ਨੌਜਵਾਨ ਅੱਜ ਵੀ ਸਰਕਾਰੀ ਜੇਲ੍ਹਾਂ ਵਿੱਚ ਗੁਨਾਹ ਨਾ ਕੀਤੇ ਹੋਣ ਦੀ ਸਜ਼ਾ ਭੁਗਤ ਰਹੇ ਹਨ । ਪਤਾ ਨਹੀਂ ਹੁਣ ਤੱਕ ਕਿੰਨੇ ਸਾਡੇ ਸਿੱਖ ਨੌਜਵਾਨਾਂ ਨੂੰ ਗ੍ਰਿਫਤਾਰ ਕਰਕੇ ਝੂਠੇ ਪੁਲਿਸ ਕੇਸਾਂ ਵਿੱਚ ਨਜ਼ਰਬੰਦ ਕੀਤਾ ਹੋਇਆ ਹੈ ਅਤੇ ਉਹਨਾਂ ਨਾਲ ਰੱਜ ਕੇ ਬਦਸਲੂਕੀ ਕੀਤੀ ਜਾਂਦੀ ਹੈ । ਜਿਸ ਸਬੰਧੀ ਖਬਰਾਂ ਅਕਸਰ ਹੀ ਅਖ਼ਬਾਰਾਂ ਦੀਆਂ ਸੁਰਖੀਆਂ ਵਿੱਚ ਛਪਦੀਆਂ ਰਹਿੰਦੀਆਂ ਹਨ ।

ਮੈਨੂੰ ਤਾਂ ਇਹ ਸਮਝ ਨਹੀਂ ਆਉਂਦੀ ਆਖਿਰ ਸਾਡਾ (ਸਿੱਖਾਂ ਦਾ) ਕਸੂਰ ਹੀ ਕੀ ਹੈ ? ਜਿਹਨਾਂ ਨੌਜਵਾਨਾਂ ਦਾ ਸਬੰਧ ਝੂਠ ਮੂਠ ਹੀ ਕਿਸੇ ਸਮਾਜ ਵਿਰੋਧੀ ਸੰਗਠਨ ਨਾਲ ਜੋੜ ਦਿੱਤਾ ਜਾਂਦਾ ਹੈ ਉਸਨੂੰ ਤਾਂ ਪੁਲਿਸ ਨੇ ਆਪਣੀ ਆਦਤ ਜਾਂ ਉਪਰਲੇ ਹੁਕਮਾਂ ਅਨੁਸਾਰ ਤੰਗ ਤਾਂ ਕਰਨਾ ਹੀ ਹੋਇਆ, ਜੋ ਉਹਨਾਂ ਦੀ ਡਿਊਟੀ ਜਾਂ ਮਜਬੂਰੀ ਕੁੱਝ ਵੀ ਕਿਹਾ ਜਾ ਸਕਦਾ ਹੈ । ਪਰ ਬਿਲਕੁੱਲ ਆਮ ਆਦਮੀ ਦੀ ਤਰ੍ਹਾਂ ਆਪਣੀ ਕਿਰਤ ਕਰਨ ਵਾਲੇ ਜਾਂ ਦੇਸ਼ ਦੇ ਚੰਗੇ ਨਾਗਰਿਕਾਂ ਜਿਹਨਾਂ ਦਾ ਕਿਸੇ ਧਿਰ ਜਾਂ ਪਾਰਟੀ ਨਾਲ ਕੋਈ ਸਬੰਧ ਵੀ ਨਹੀਂ ਹੈ ਨੂੰ ਰਸਤਿਆਂ ਜਾਂ ਉਹਨਾਂ ਦੇ ਦਫਤਰਾਂ ਵਿੱਚ ਗਾਹੇ ਬਗਾਹੇ ਪ੍ਰੇਸ਼ਾਨ ਕਿਉਂ ਕੀਤਾ ਜਾਂਦਾ ਹੈ ? ਇਸ ਗੱਲ ਦੀ ਸਮਝ ਮੈਨੂੰ ਨਹੀਂ ਆ ਰਹੀ ? ਕੀ ਸਿਰਫ ਇਸ ਕਰਕੇ ਕਿ ਇਸ ਆਦਮੀ ਨੇ ਸਿਰ ਤੇ ਦਸਤਾਰ ਸਜਾਈ ਹੋਈ ਹੈ? ਜਾਂ ਇਹ ਸ੍ਰੀ ਸਾਹਿਬ ਪਾ ਕੇ ਆਪਣੀ ਡਿਊਟੀ ਨੂੰ ਬਾਦਸਤੂਰ ਅਤੇ ਇਮਾਨਦਾਰੀ ਨਾਲ ਕਰ ਰਿਹਾ ਹੈ? ਚਲੋ ਵਿਦੇਸ਼ਾਂ ਵਿੱਚ ਤਾਂ ਦਸਤਾਰ ਦਾ ਮਸਲਾ ਪਹਿਲਾਂ ਹੀ ਬੜਾ ਗੰਭੀਰ ਹੈ, ਤੇ ਇੱਥੇ ਸਾਡੇ ਦੇਸ਼ ਵਿੱਚ, ਪੰਜਾਬ ਵਿੱਚ ਸਰਕਾਰ ਨੂੰ ਸਿੱਖਾਂ ਦੀ ਦਸਤਾਰ ਤੋਂ ਕੀ ਪ੍ਰੇਸ਼ਾਨੀ ਹੈ? ਕਿਤੇ ਸ਼ਰੇਆਮ ਸਿੱਖ ਦੀ ਦਸਤਾਰ ਪੁਲਿਸ ਮੁਲਾਜ਼ਮਾਂ ਵੱਲੋਂ ਉਤਾਰ ਦਿੱਤੀ ਜਾਂਦੀ ਹੈ (ਮੁਹਾਲੀ ਕਾਂਡ), ਕਿਤੇ ਪੁਲਿਸ ਸਿੱਖ ਹੋਣ ਦਾ ਸਰਟੀਫਿਕੇਟ (ਕੇਸ) ਦਿਖਾਉਣ ਲਈ ਦਸਤਾਰ ਉਤਾਰਣ ਲਈ ਮਜਬੂਰ ਕੀਤਾ ਜਾਂਦਾ ਹੈ (ਚੰਡੀਗੜ੍ਹ 'ਚ ਵਾਪਰੀ ਘਟਨਾ), ਤੇ ਕਿਤੇ ਅੰਮ੍ਰਿਤਸਰ ਹਵਾਈ ਅੱਡੇ ਉੱਪਰ ਪਿੱਛਲੇ 10 ਸਾਲਾਂ ਤੋਂ ਡਿਊਟੀ ਕਰ ਰਹੇ ਅੰਮ੍ਰਿਤਧਾਰੀ ਸਿੱਖ ਨੌਜਵਾਨ ਨੂੰ ਕ੍ਰਿਪਾਨ ਉਤਾਰਨ ਲਈ ਕਹਿਣਾ।

ਬੀਤੇ ਦਿਨੀਂ ਮੈਨੂੰ ਇੱਕ ਚੌਂਕ ਵਿੱਚ ਕੁੱਝ ਪੁਲਿਸ ਮੁਲਾਜ਼ਮਾ ਵੱਲੋਂ ਘੇਰ ਲਿਆ । ਸਾਰੇ ਕਾਗਜ਼ਾਤ ਠੀਕ ਹੋਣ ਦੇ ਬਾਵਜੂਦ ਮੈਨੂੰ ਮਜ਼ਬੂਰ ਕੀਤਾ ਗਿਆ, ਕਿ ਥਾਣੇ ਚੱਲੋ। ਮੇਰੇ ਕਾਰਨ ਪੁੱਛਣ ਤੇ ਪੁਲਿਸ ਮੁਲਾਜ਼ਮ ਨੇ ਕਿਹਾ ਕਿ 'ਤੂੰ ਮੂੰਹ ਤੇ ਰਮਾਲ ਕਿਉਂ ਬੰਨਿਆ? ਇਸੇ ਲਈ। ਸ਼ਹਿਰ ਵਿੱਚ ਲੁੱਟਾਂ ਖੋਹਾਂ ਹੋ ਰਹੀਆਂ ਨੇ ਜਿਸ ਕਰਕੇ ਰੁਮਾਲ ਬੰਨਣ ਤੇ ਪੂਰਨ ਪਾਬੰਦੀ ਹੈ । ਮੈਂ ਕਿਹਾ ਇਸ ਵਿੱਚ ਕੀ ਗੁਨਾਹ ਹੈ ? ਉਸ ਦਿਨ ਮੈਂ ਚਿੱਟਾ ਕੁੜਤਾ ਪਜਾਮਾ ਤੇ ਸਿਰ ਤੇ ਦਸਤਾਰ ਸਜਾਈ ਹੋਈ ਸੀ। ਮੈਂ ਕਿਹਾ, "ਸ਼ਹਿਰ ਵਿੱਚ ਇੰਨਾਂ ਪ੍ਰਦੂਸ਼ਣ ਹੈ, ਟੈਂਪੂਆਂ ਵਾਲੇ ਸ਼ਰੇਆਮ ਮਿੱਟੀ ਦੇ ਤੇਲ ਦੀ ਵਰਤੋਂ ਕਰਕੇ ਗੰਦਾ ਕਾਲਾ ਧੂਆਂ ਸ਼ਹਿਰ ਵਿੱਚ ਫੈਲਾ ਰਹੇ ਹਨ ਜਿਸ ਕਰਕੇ ਸਾਹ ਲੈਣਾ ਔਖਾ ਹੋਇਆ ਪਿਆ ਹੈ, ਦੂਜਾ ਸਾਬਤ ਸੂਰਤ ਦਾਹੜਾ ਪ੍ਰਕਾਸ਼ ਹੋਣ ਕਰਕੇ ਮਿੱਟੀ ਘੱਟਾ ਬਹੁੱਤ ਪੈਂਦਾ ਹੈ ਸਿਰਫ ਇਹੀ ਕਾਰਨ ਹੈ ਕਿ ਮੂੰਹ ਤੇ ਰੁਮਾਲ ਬੰਨ੍ਹਿਆ ਹੈ।"

ਬਾਕੀ ਸਫਾ 31 'ਤੇ

# ਮਨ ਬੈਰਾਗ ਭਇਆ

ਅਮਰੀਕ ਸਿੰਘ ਸ਼ੇਰ ਖ਼ਾਂ

ਸੰਗਲਾਦੀਪ ਦੇ ਟਾਪੂਆਂ 'ਚ ਇੱਕ ਦਿਨ ਅਚਾਨਕ ਹਾਹਾਕਾਰ ਮੱਚ ਗਈ। ਹਰ ਗਲੀ ਮੁਹੱਲੇ ਲੋਕ ਇੱਕ ਦੂਜੇ ਦੇ ਕੰਨ 'ਚ ਜ਼ਹਿਰ ਘੋਲਣ ਲੱਗੇ। ਖਾਸ ਕਰ ਬੀਬੀਆਂ-ਮਾਈਆਂ ਬਾਤ ਦਾ ਬਤੰਗੜ ਬਨਾਉਣ ਲੱਗੀਆਂ "ਅਖੇ ਵਾਹ! ਕੈਸਾ ਜਮਾਨਾ ਆ ਗਿਐ। ਕੈਸੇ-ਕੈਸੇ ਮੂਰਖ ਲੋਗ ਏਸ ਧਰਤੀ ਪੇ ਪੈਦਾ ਹੋ ਗਏ ਨੇ। ਨਾ ਵਰਤ ਨਾ ਪੂਜਾ, ਨਾ ਸ਼ਿਵਾਲੇ ਨਾ ਮੰਦਰ, ਨਾ ਗਊ ਨੂੰ ਪੇੜਾ, ਨਾ ਕੋਈ ਮੂਰਤੀ ਪੂਜਾ, ਨਾ ਸਰਾਧ ਨਾ ਹਵਨ, ਨਾ ਪਿੱਪਲ ਪਾਣੀ ਨਾ ਸੂਰਜ ਪੂਜਾ, ਕੈਸੇ ਭਲਾ ਹੋਗਾ ਐਸੇ ਨਾਸਤਕ ਬੰਦੇ ਕਾ, ਪਤਾ ਨਹੀਂ ਕਹਾਂ ਸੇ ਆ ਗਯਾ ਐਸਾ ਵਪਾਰੀ ਮਾਰ੍ਹੇ ਦੇਸ਼ ਮੇਂ ਵਪਾਰ ਕਮਾਵਨੇ ਕੋ। ਯਹ ਤੋ ਮ੍ਹਾਰੀ ਜਨਤਾ ਕਾ ਭੀ ਸ਼ਰਵਨਾਸ਼ ਕਰ ਦੇਗਾ।"

ਅਜਿਹੀਆਂ ਗੱਲਾਂ ਸੰਗਲਾਦੀਪ ਦੀਆਂ ਗਲੀਆਂ ਤੋਂ ਹੁੰਦੀਆਂ ਹੋਈਆਂ ਰਾਜ ਮਹਿਲਾਂ ਤੱਕ ਰਾਜੇ ਸ਼ਿਵਨਾਭਿ ਦੇ ਕੰਨਾਂ ਤੱਕ ਪਹੁੰਚਣ ਲੱਗੀਆਂ। ਰਾਜੇ ਕੋਲ ਨਿੱਤ ਕਈ ਤਰ੍ਹਾਂ ਦੀਆਂ ਅਫਵਾਹਾਂ ਪਹਿਲਾਂ ਵੀ ਪਹੁੰਚਦੀਆਂ ਰਹਿੰਦੀਆਂ ਸਨ। ਰਾਜਾ ਗੱਲ ਆਈ-ਗਈ ਕਰਦਾ ਰਿਹਾ।

ਪਰ ਅੱਜ ਤਾਂ ਹੱਦ ਹੀ ਹੋ ਗਈ ਜਦ ਸ਼ਿਵਨਾਭਿ ਦੀ ਆਪਣੀ ਨਗਰੀ ਦੇ ਬਹੁਤ ਸਾਰੇ ਲੋਕ ਇਕਠੇ ਹੋ, ਸਿਰ ਤੋਂ ਮੂਕੇ ਲਾਹ ਸਿਰੋਂ ਨੰਗੇ ਰਾਜੇ ਦੇ ਦਰਬਾਰ 'ਚ ਆ ਪੇਸ਼ ਹੋਏ।

ਮਹਾਰਾਜ! ਘੋਰ ਅਨਰਥ! ਇੱਕ ਐਸਾ ਵਪਾਰੀ ਸਾਡੀ ਨਗਰੀ ਵਿੱਚ ਆਣ ਘੁਸਿਆ ਏ ਜੀਹਦੇ ਮਨ 'ਚ ਸਾਡੇ ਧਰਮ ਗ੍ਰੰਥਾਂ ਤੇ ਪੂਜਾ-ਅਰਚਨਾ ਦਾ ਕੋਈ ਸਤਿਕਾਰ ਨਹੀਂ। ਨਾ ਉਹ ਦੇਵ-ਪੂਜਾ ਕਰਦਾ ਏ, ਨਾ ਸ਼ਿਵਾਲੇ ਮੰਦਰ ਜਾਂਦਾ ਏ, ਨਾ ਕੋਈ ਇਕਾਦਸ਼ੀ ਵਰਤ ਰੱਖਦਾ ਏ ਤੇ ਨਾ ਈ ਗਉ-ਪੂਜਾ 'ਚ ਵਿਸ਼ਵਾਸ ਕਰਦਾ ਏ ਸਗੋਂ ਏਸ ਸਭ ਕਾਸੇ ਨੂੰ ਫੋਕਟ ਕਰਮ ਦੱਸਦਾ ਹੋਇਆ ਸਾਡਾ ਸਭ ਦਾ ਮਜ਼ਾਕ ਉਡਾਉਂਦਾ ਏ।

ਆਪ ਏਕ ਹਿੰਦੂ ਰਾਜਾ ਹੋ। ਹਮਾਰੀ ਫ਼ਰਿਆਦ ਐ ਕਿ ਉਸ ਘੋਰ-ਅਪਰਾਧੀ ਕੋ ਕਚਹਿਰੀ ਬੁਲਾ ਕੇ ਕਠੋਰ ਦੰਡ ਲਗਾਓ।ਮਹਾਰਾਜ ਨੇ ਸਾਰੀ ਗੱਲ ਬੜੇ ਗੌਰ ਨਾਲ ਸੁਣੀ। ਆਈ ਭੀੜ ਨੂੰ ਉਹਨੇ ਨਿਆਂ ਕਰਨ ਦਾ ਭਰੋਸਾ ਦੇ ਕੇ ਘਰੋਂ-ਘਰੀਂ ਤੋਰ ਦਿੱਤਾ। ਅਗਲੇ ਦਿਨ ਹਿੰਦੂਸਤਾਨ ਤੋਂ ਵਪਾਰ ਕਰਨ ਲਈ ਸੰਗਲਾਦੀਪ ਪੁਹੰਚੇ ਮਨਸੁੱਖ ਵਪਾਰੀ ਦੀ ਰਾਜੇ ਦੇ ਦਰਬਾਰ 'ਚ ਪੇਸ਼ੀ ਹੋ ਗਈ। ਸੰਗਲਾਦੀਪ ਜੀਹਨੂੰ ਅੱਜ ਕੱਲ ਸ੍ਰੀ ਲੰਕਾ ਕਹਿੰਦੇ ਨੇ ਉਸ ਨਾਲ ਉਸ ਵਕਤ ਵੀ ਹਿੰਦੁਸਤਾਨ ਦਾ ਵਪਾਰ ਜ਼ੋਰਾਂ 'ਤੇ ਸੀ। ਮਨਸੁੱਖ ਰਾਜ ਦਰਬਾਰ 'ਚ ਪੇਸ਼ ਹੋਇਆ।ਰਾਜਾ ਬੜਾ ਸੂਝਵਾਨ ਸੀ। ਉਹਨੇ ਠਰਮ੍ਹੇ ਨਾਲ ਮਨਸੁੱਖ ਤੋਂ ਸਾਰੀ ਗੱਲ ਪੁਛਣੀ ਸ਼ੁਰੂ ਕੀਤੀ। ਰਾਜਾ ਨਹੀਂ ਸੀ ਚਾਹੁੰਦਾ ਕਿ ਉਹ ਬਾਹਰੋਂ ਆਏ ਵਪਾਰੀ ਨਾਲ ਕਿਸੇ ਤਰ੍ਹਾਂ ਦਾ ਬੋਲ ਕੁਬੋਲ ਸਾਂਝਾ ਕਰੇ। ਮਨਸੁੱਖ ਆਖਰਕਾਰ ਉਸਦੇ ਦੇਸ਼ ਦਾ ਮਹਿਮਾਨ ਸੀ। ਇਸ ਲਈ ਉਸਨੇ ਮਨਸੁੱਖ ਨੂੰ ਆਪਣੀ ਗੱਲ ਰੱਖਣ ਦਾ ਪੂਰਾ ਪੂਰਾ ਸਮਾਂ ਤੇ ਸਾਜਗਾਰ ਮਾਹੌਲ ਦਿੱਤਾ।

ਸਜੀ ਕਚਿਹਰੀ 'ਚ ਵਜ਼ੀਰ ਆਪੋ ਆਪਣੀਆਂ ਥਾਵਾਂ ਤੇ ਸਜੇ ਬੈਠੇ ਸਨ। ਮਨਸੁੱਖ ਨੇ ਬੜੀ ਹਲੀਮੀ ਨਾਲ ਆਪਣੀ ਗੱਲ ਕਹਿਣੀ ਸ਼ੁਰੂ ਕਰ ਦਿੱਤੀ। "ਮਹਾਰਾਜ! ਮੈਂ ਕਿਸੇ ਵੀ ਤਰ੍ਹਾਂ ਦਾ ਕੋਈ ਅਨਰਥ ਨਹੀਂ ਕੀਤਾ ਤੇ ਨਾ ਈ ਕਿਸੇ ਦੀ ਭਾਵਨਾ ਨੂੰ ਠੇਸ ਪਹੁੰਚਾਈ ਏ ਸਗੋਂ ਮੈਂ ਤਾਂ ਆਪਣੇ ਧਰਮ ਦੀ ਹੀ ਪਾਲਣਾ ਕੀਤੀ ਏ। ਮੈਂ ਆਪਣੀ ਸਾਰੀ ਦਿਨਚਰਿਆ ਆਪਣੇ ਗੁਰੂ ਬਾਬੇ ਦੇ ਅਦੇਸ਼ਾਂ ਮੁਤਾਬਿਕ ਈ ਬਤੀਤ ਕਰ ਰਿਹਾ ਹਾਂ। ਸਵੇਰੇ ਪਹਿਰ ਰਾਤ ਰਹਿੰਦੀ ਉਠਦਾ ਹਾਂ। ਇਸ਼ਨਾਨ ਕਰਦਾ ਹਾਂ। ਬਾਬੇ ਨਾਨਕ ਦੀ ਉਚਾਰੀ ਬਾਣੀ ਜਪੁ ਦਾ ਜਾਪ ਕਰਦਾ ਹਾਂ, ਜੀਹਦਾ ਜਾਪ ਕਰਦਿਆਂ ਮੇਰਾ ਮਨ ਇਲਾਹੀ ਵੈਰਾਗ ਵਿੱਚ ਰੰਗਿਆ ਜਾਂਦਾ ਏ। ਫੇਰ ਮੈਂ ਪ੍ਰਸ਼ਾਦਾ ਪਾਣੀ ਛੱਕ ਕੇ ਆਪਣੀ ਕਿਰਤ ਕਮਾਵਨ ਚੱਲ ਪੈਂਦਾ ਹਾਂ ਤੇ ਕਿਰਤ ਕਮਾਂਵਦਾ ਹੋਇਆ ਵੈਰਾਗੀ ਮਨ ਵਿਚੋਂ ਵਾਹਿਗੁਰੂ ਵਾਹਿਗੁਰੂ ਦੀ ਧੁਨੀ ਅਲਾਪਦਾ ਰਹਿੰਦਾ ਹਾਂ। ਬੱਸ ਮੇਰਾ ਧਰਮ ਕਰਮ ਤਾਂ ਇਹੋ ਈ ਏ। ਮੈਨੂੰ ਇਹਦੇ ਵਿੱਚ ਈ ਸੰਤੁਸ਼ਟੀ ਏ। ਹੋਰ ਕਿਸੇ ਵੀ ਲੰਮੇ ਚੌੜੇ ਕਰਮ ਕਾਂਡ ਦੀ ਮੈਨੂੰ ਜ਼ਰੂਰਤ ਈ ਮਹਿਸੂਸ ਨਹੀਂ ਹੁੰਦੀ।"

ਮਨਸੁੱਖ ਇਕੋ ਸਾਹੇ ਹੱਥ-ਜੋੜੀ ਸਾਰੀ ਗੱਲ ਰਾਜੇ ਸਿਵਨਾਭਿ ਸਾਹਮਣੇ ਖੋਲ੍ਹ ਗਿਆ। ਰਾਜਾ ਸ਼ਿਵਨਾਭਿ ਅਤੀ ਪ੍ਰਸੰਨ ਹੋਇਆ। ਉਹਦੇ ਵਿਚਾਰਾਂ ਨੇ ਅੰਗੜਾਈ ਲਈ।

ਮਨਸੁੱਖ ਨੇ ਫਿਰ ਬੜੀ ਅਧੀਨਗੀ ਨਾਲ ਬੋਲਣਾ ਸ਼ੁਰੂ ਕੀਤਾ "ਮਹਾਰਾਜ! ਏਸ ਧਰਤੀ ਤੇ ਸਮੇਂ ਨਾਲ ਤੇਤੀਸ ਕਰੋੜ ਦੇਵਤਾ ਪੈਦਾ ਹੋ ਚੁੱਕੇ ਨੇ। ਬਤਾਓ ਕਿਸ ਕਿਸ ਕੋ ਪ੍ਰਣਾਮ ਕਰੂੰ। ਕਿਸ-ਕਿਸ ਕੀ ਪੂਜਾ ਅਰਚਨਾ ਕਰੂੰ। ਹਮਨੇ ਤੋਂ ਗੁਰੂ ਬਾਬੇ ਕੀ ਦੀਖਿਆ ਸੇ ਸਿਰਫ ਤੇ ਸਿ਼ਰਫ਼ ਸ਼ਬਦ ਗੁਰੂ ਕੀ ਪੂਜਾ ਕੋ ਹੀ ਮਾਨਾ ਹੈ। ਸ਼ਬਦ ਗੁਰੂ ਹੀ ਦੀਨ ਦੁਨੀ ਸੇ ਉਤਾਰਾ ਕਰਨੇ ਯੋਗਯ ਹੈ। ਨਾਲੇ ਹਮਾਰੇ ਗੁਰੂ ਭਾਈ ਤੋ ਗਾਤੇ ਫਿਰਤੇ ਹੈ 'ਜਿਸ ਘਰ ਨਾਨਕ ਪੂਜਾ, ਤਿਸ ਘਰ ਦੇਓ ਨਾ ਦੂਜਾ।' ਇਸ ਲਈ ਹਮ ਤੋ ਸਿਰਫ ਬਾਬਾ ਨਾਨਕ ਕੇ ਉਪਦੇਸ਼ੋਂ ਕੋ ਈ ਮਾਨੈ। ਦੂਸਰੇ ਲੋਗੋਂ ਕੀ ਬਾਤ ਪਰ ਕਾਨ ਤੱਕ ਨਾ ਧਰੈ।"

ਮਨਸੁੱਖ ਦੇ ਦ੍ਰਿੜ ਵਿਸ਼ਵਾਸ਼ ਤੇ ਸਰਲ-ਸਪਾਟ ਜਵਾਬਾਂ ਦਾ ਰਾਜੇ ਸ਼ਿਵਨਾਭਿ ਤੇ ਚਮਤਕਾਰੀ ਪ੍ਰਭਾਵ ਪਿਆ। ਉਹ ਇਕਦਮ ਕਹਿ ਉਠਿਆ "ਮਨਸੁੱਖ! ਜੇਕਰ ਇਹ ਨਾਚੀਜ਼ ਤੇਰੇ ਗੁਰੂ ਬਾਬੇ ਕੋ ਮਿਲਣਾ ਚਾਹੇ ਤਾਂ ਕਿਸੇ ਪ੍ਰਕਾਰ ਬਿਧ ਬਣੇਗੀ।"

ਮਨਸੁੱਖ ਬੋਲਿਆ, "ਰਾਜਨ! ਜੋ ਗੁਰੂ ਨੂੰ ਖ਼ੁਦ ਮਿਲਣੇ ਗਯਾ, ਕਦੇ ਨਹੀਂ ਮਿਲ ਪਾਯਾ। ਮੇਰਾ ਗੁਰੂ ਕਦੇ ਏਸ ਲੋਕ ਵਿੱਚ ਕਦੇ ਓਸ ਲੋਕ ਵਿੱਚ। ਗੁਰੂ ਬਾਬਾ ਕਈ ਬਰਸਾਂ ਤੋਂ ਪੈਦਲ ਚਹੁੰ ਦਿਸ਼ਾਵਾਂ 'ਚ ਦੁਨੀਆਂ ਦੇ ਤਾਰਨੇ ਨੂੰ ਉਦਾਸੀਆਂ ਕਰ ਰਿਹਾ ਏ। ਆਪ ਇਥੇ ਈ ਗੁਰੂ ਬਾਬੇ ਕਾ ਧਿਆਨ ਧਰੋ। ਗੁਰੂ ਬਾਬਾ ਜਰੂਰ ਮਿਲੇਗਾ।"

ਇੰਨਾ ਕਹਿ ਕੇ ਮਨਸੁੱਖ ਰਾਜ ਦਰਬਾਰ ਵਿਚੋਂ ਪੂਰੇ ਮਾਣ ਸਤਿਕਾਰ ਨਾਲ ਵਿਦਾ ਹੋਇਆ। ਰਾਜੇ ਦੇ ਹੁਕਮਾਂ ਨਾਲ ਕਈ ਤਰ੍ਹਾਂ ਦੀਆਂ ਸੁਗਾਤਾਂ ਉਹਦੀ ਹਜ਼ੂਰੀ ਵਿੱਚ ਪੇਸ਼ ਹੋਈਆ। ਇਕ ਸੁੰਦਰ ਤੇ ਸਜੀ ਪਾਲਕੀ 'ਚ ਮਨਸੁੱਖ ਨੂੰ ਬਿਠਾ ਕੇ ਉਹਦੇ ਘਰ ਤੱਕ ਵਿਦਾ ਕੀਤਾ ਗਿਆ।

ਉਧਰ ਰਾਜਾ ਦਿਨੋਂ ਦਿਨ ਗੁਰੂ ਵੈਰਾਗ 'ਚ ਰੰਗਿਆ ਜਾਣ ਲੱਗਾ। ਬਾਬੇ ਨਾਨਕ ਦੇ ਦਰਸ਼ਨਾ ਦੀ ਸਿੱਕ ਦਿਨੋ ਦਿਨ ਪ੍ਰਬਲ ਹੋਣ ਲੱਗੀ। ਰਾਜੇ ਨੂੰ ਖਾਣਾ ਪੀਣਾ ਵਿਸਰਨ ਲੱਗਾ। ਵਜ਼ੀਰ ਮੁਸਾਹਿਬ ਪ੍ਰੇਸ਼ਾਨ ਹੋਣ ਲੱਗੇ। ਰਾਜੇ ਦੇ ਵੈਰਾਗ ਦੀ ਕੋਈ ਹੱਦ ਨਾ ਰਹੀ। ਉਹ ਉਠਦਾ ਬਹਿੰਦਾ, ਸੌਂਦਾ ਜਾਗਦਾ ਗੁਰੂ-ਗੁਰੂ ਜਪਣ ਲੱਗਾ। ਰਾਜੇ ਦੀ ਇਹ ਹਾਲਤ ਵੇਖ-ਸੁਣ ਕੇ ਪਖੰਡੀ ਸਾਧਾਂ ਨੇ ਵੀ ਰਾਜ ਦਰਬਾਰ ਦੁਆਲੇ ਆਪਣਾ ਗਲਬਾ ਵਿਛਾਉਣਾ ਸ਼ੁਰੂ ਕਰ ਦਿੱਤਾ। ਉਹ ਡਾਰਾਂ ਦੀਆਂ ਡਾਰਾਂ ਬਣਾ ਰਾਜ ਦਰਬਾਰ ਦੇ ਮੂਹਰੇ ਆ ਧੱਕੇ ਮੁੱਕੀ ਹੋਣ ਲੱਗੇ। ਕਈ ਕਹੇ ਬਾਬਾ ਨਾਨਕ ਮੈਂ ਤੇ ਕੋਈ ਕਹੇ ਬਾਬਾ ਨਾਨਕ ਮੈਂ।

ਦੁੱਖੀ ਹੋ ਕੇ ਦਰਬਾਨ ਰਾਜੇ ਦੀ ਹਜ਼ੂਰੀ 'ਚ ਪੇਸ਼ ਹੋਏ। "ਮਹਾਰਾਜ਼ ਬਾਹਰ ਨਿੱਤ ਦਿਹਾੜੇ ਸੈਂਕੜਿਆਂ ਦੀ ਤਦਾਦ ਵਿੱਚ ਸਾਧ ਲੋਕ ਇਕੱਤਰ ਹੋ ਕੇ ਸ਼ੋਰ ਮਚਾਉਂਦੇ ਰਹਿੰਦੇ ਨੇ। ਕੋਈ ਕਹਿੰਦਾ ਬਾਬਾ ਨਾਨਕ ਮੈਂ ਤੇ ਕੋਈ ਕਹਿੰਦਾ ਮੈਂ। ਦੱਸੋ ਕਿਸਨੂੰ ਆਪਦੇ ਸਨਮੁੱਖ ਪੇਸ਼ ਕਰੀਏ ਤੇ ਕਿਸਨੂੰ ਛੱਡੀਏ। ਉਤੋਂ ਆਪਦੇ ਸ਼ਖ਼ਤ ਹੁਕਮ ਹੈਨ ਕਿ ਬਾਬਾ ਜੀ ਜਦ ਡਿਉਢੀ ਪਹੁੰਚਣ ਤਦ ਉਨ ਕੋ ਪੂਰਾ ਮਾਣ ਸਤਿਕਾਰ ਦੇਵੈਂ। ਇਹ ਕਾਮ ਤੋਂ ਬਹੁਤ ਕਠਿਨ ਲਾਗੈ। ਇਤਨੇ ਸਾਧੋਂ ਮੇਂ ਸੇ ਪਛਾਨ ਕਰਨਾ ਤੇ ਸੂਈ ਦੇ ਨੱਕੇ ਥੀਂ ਲੰਘਣ ਸਮਾਨ ਐ ਕਿ ਅਸਲੀ ਬਾਬਾ ਨਾਨਕ ਕੌਣ ਐ।"

ਸਾਰੀ ਗੱਲ ਸੁਣ ਕੇ ਰਾਜਾ ਹੱਸ ਪਿਆ। ਉਹਨੇ ਤੁਰੰਤ ਵੱਡੇ ਵਜ਼ੀਰ ਨੂੰ ਹੁਕਮ ਲਾਇਆ "ਵਜ਼ੀਰ! ਪੂਰੇ ਸੰਗਲਾਦੀਪ ਦੀਆਂ ਐਸੀਆਂ ਸਭ ਤੋਂ ਖ਼ੂਬਸੂਰਤ ਨਾਚੀਆਂ ਦਾ ਪ੍ਰਬੰਧ ਕੀਤਾ ਜਾਵੇ ਜਿਹਨਾਂ ਦੇ ਕਦਮ-ਤਾਲ ਨਾਲ ਹਰ ਕਿਸੇ ਦੇ ਪੈਰ ਥਿਰਕ ਪੈਣ ਤੇ ਜਿਹਨਾਂ ਦੇ ਹੁਸਨ ਤੇ ਸ਼ੋਖ ਅਦਾ ਤੇ ਹਰ ਕਿਸੇ ਦਾ ਮਨ-ਭ੍ਰਮਿਤ ਹੋ ਉੱਠੇ। ਐਸੀਆਂ ਹੁਸੀਨ ਤੇ ਸ਼ੋਖ ਅਦਾ ਵਾਲੀਆਂ ਨਾਚੀਆਂ ਦੇ ਗਾਉਣ ਵਜਾਉਣ ਦਾ ਪ੍ਰਬੰਧ ਡਿਉਢੀ ਦੇ ਨਾਲ ਲੱਗਦੇ ਹਿੱਸੇ ਵਿੱਚ ਕੀਤਾ ਜਾਵੇ। ਜੋ-ਜੋ ਇਹਨਾਂ ਨਾਚੀਆਂ ਦੇ ਜਾਲ ਵਿਚ ਫਸਦਾ ਜਾਵੇ ਉਹਨੂੰ ਯੋਗ ਸਜਾ ਦੇ ਕੇ ਤਹਿਖਾਨੇ ਵਿੱਚ ਸੁੱਟ ਦਿੱਤਾ ਜਾਵੇ। ਮਗਰ ਇਸ ਬਾਤ ਦਾ ਖਾਸ ਖਿਆਲ ਰੱਖਿਆ ਜਾਵੇ ਕਿ ਏਸ ਹੁਕਮ ਦੀ ਕਨਸੋਅ ਰਾਜ ਮਹਿਲ ਤੋਂ ਬਾਹਰ ਨਾ ਪਹੁੰਚੇ।" ਰਾਜੇ ਦੇ ਹੁਕਮ ਦੀ ਤਾਮੀਲ ਹੋਣ ਲੱਗੀ। ਥੋੜੇ ਹੀ ਦਿਨਾਂ ਵਿੱਚ ਤਹਿਖਾਨਾ ਪਖੰਡੀਆਂ ਦੇ ਕਬੂਤਰ ਖਾਨੇ ਦਾ ਰੂਪ ਧਾਰਨ ਕਰ ਗਿਆ। ਹਜ਼ਾਰਾਂ ਦੀ ਗਿਣਤੀ ਵਿੱਚ ਪਖੰਡੀ ਸਾਧ ਤਹਿਖਾਨੇ ਵਿੱਚ ਕੈਦ ਹੋ ਗਏ। ਬਹੁਤੇ ਤਾਂ ਨਾਚੀਆਂ ਦੇ ਪਹਿਲੇ ਵਾਰ ਵਿੱਚ ਈ ਸੁੱਧ-ਬੁੱਧ ਗੁਆ ਬੈਠਦੇ ਤੇ ਕਦਮ ਤਾਲ ਨਾਲ ਨੱਚਦੇ-ਟੱਪਦੇ ਜਦ ਅਸ਼ਲੀਲ ਹਰਕਤਾਂ ਤੇ ਉਤਰਦੇ ਤਾਂ ਨਾਚੀਆਂ ਖੁਦ ਈ ਉਹਨਾਂ ਨੂੰ ਕਬੂਤਰ ਦੀ ਨਿਆਈਂ ਧੌਣੋਂ ਫੜ੍ਹ ਤਹਿਖਾਨੇ ਵਿੱਚ ਸੁੱਟ ਆਉਂਦੀਆਂ। ਇੱਧਰ ਰਾਜੇ ਦਾ ਵੈਰਾਗ ਸਿਖਰਾਂ ਤੇ ਪਹੁੰਚ ਗਿਆ। ਕਈ ਮਹੀਨਿਆਂ ਤੋਂ ਉਹਦੀ ਹਾਲਤ ਦੀਵਾਨਿਆਂ ਵਰਗੀ ਹੋਈ ਪਈ ਸੀ। ਸੈਂਕੜੇ ਪਖੰਡੀ ਰੋਜ਼ਾਨਾ ਤਹਿਖਾਨੇ ਪਹੁੰਚ ਰਹੇ ਨੇ ਸੁਣ ਸੁਣ ਉਹਦਾ ਵੈਰਾਗ ਚਰਮ ਸੀਮਾਂ ਨੂੰ ਪਹੁੰਚਣ ਲੱਗਾ। ਉਹ ਹੈਰਾਨ ਹੋਣ ਲੱਗਾ।

ਦੁਨੀਆਂ ਤੇ ਜਤ-ਸਤ, ਚਰਿੱਤਰ ਨਾਂ ਦੀ ਕੋਈ ਚੀਜ਼ ਹੈ ਵੀ ਏ ਜਾਂ ਨਿਰੀਆਂ ਕਪੋਲ-ਕਪਲਨਾਵਾਂ ਨੇ ਐਸੀਆਂ ਗੱਲਾਂ। ਖੈਰ ਉਹਨੂੰ ਮਨਸੁੱਖ ਦੇ ਬਚਨਾਂ ਤੇ ਪੂਰਾ ਵਿਸ਼ਵਾਸ ਸੀ ਕਿ ਗੁਰੂ-ਗੁਰੂ

ਜਪਿਆਂ ਗੁਰੂ ਜ਼ਰੂਰ ਬਹੁੜਦਾ ਏ। ਅਜਿਹੀਆਂ ਸੋਚਾਂ ਵਿੱਚ ਘਿਰਿਆ ਉਹ ਹੋਰ ਤੀਬਰ ਵੇਗ ਨਾਲ ਗੁਰੂ-ਗੁਰੂ ਜਪਣ ਲੱਗਦਾ। ਸਮਾਂ ਬੀਤਦਾ ਗਿਆ।ਇਕ ਦਿਨ ਅਚਾਨਕ ਨਾਚੀਆਂ ਨੇ ਪੂਰੇ ਵੇਗ ਨਾਲ ਗਾਉਣਾ ਸ਼ੁਰੂ ਕੀਤਾ। ਉਹਨਾਂ ਦੇ ਕਦਮਾਂ ਦੀ ਤਾਲ ਤਿੱਖੀ ਹੋਣ ਲੱਗੀ। ਵੱਜਦੀ ਢੋਲਕ ਤੇ ਛੈਣਿਆਂ ਦੀ ਛਣਕਾਰ ਹੋਰ ਤਿੱਖੀ ਹੋ ਗਈ। ਢੋਲਕੀ ਦੀ ਧਕ-ਧਕ ਤੇ ਛੈਣਿਆਂ ਦੀ ਛਣ-ਛਣ ਸਾਰੇ ਰਾਜ ਮਹਿਲ 'ਚ ਗੂੰਜਣ ਲੱਗੀ। ਸਾਰਾ ਵਾਤਾਵਰਨ ਨਸ਼ਿਆਇਆ ਜਾਣ ਲੱਗਾ। ਅੰਦਰ ਦੀ ਬਾਤ ਸਿਰਫ ਅੰਦਰ ਦੇ ਈ ਜਾਣਦੇ ਸਨ ਕਿ ਕੀ ਭਾਣਾ ਵਰਤਣ ਜਾ ਰਿਹਾ ਏ। ਰਾਜੇ ਦੇ ਹੁਕਮਾਂ ਦੀ ਤਾਮੀਲ ਜੂ ਹੋ ਰਹੀ ਸੀ ਪਰ ਕਦਮਾਂ ਦੀ ਤਿੱਖੀ ਚਾਲ ਤੇ ਘੁੰਗਰੂਆਂ ਦੀ ਛਣਕਾਰ ਜਿਥੋਂ ਤੱਕ ਤੇ ਜੀਹਦੇ ਤੱਕ ਵੀ ਪਹੁੰਚ ਰਹੀ ਸੀ ਸਭ ਕਿਸੇ ਦੇ ਪੈਰ ਆਪ ਮੁਹਾਰੇ ਥਿਰਕ ਰਹੇ ਸਨ। ਅੰਦਰ ਨਾਚੀਆਂ ਪੂਰੇ ਵਜਦ 'ਚ ਸਨ। ਉਹ ਸਾਹਮਣੇ ਬੈਠੇ ਫਕੀਰ ਨੂੰ ਝੁਮਾਉਣ ਲਈ ਹਰ ਹੀਲਾ ਵਰਤ ਰਹੀਆਂ ਸਨ। ਪਰ ਇਹ ਫਕੀਰ ਦੂਜਿਆਂ ਦੀ ਤਰ੍ਹਾਂ ਸੰਗੀਤ ਤੋਂ ਕੋਰਾ ਨਹੀਂ ਸੀ। ਫਕੀਰ ਨੇ ਆਉਂਦਿਆਂ ਈ ਆਪਣੇ ਸਾਥੀ ਨੂੰ ਹੁਕਮ ਦੇ ਦਿੱਤਾ ਸੀ।

"ਮਰਦਾਨਿਆ! ਰਬਾਬ ਛੇੜ। ਸਾਥੀ ਮਰਦਾਨੇ ਨੇ ਇਲਾਹੀ ਰਾਗ ਛੇੜ ਦਿੱਤਾ ਸੀ ਤੇ ਏਧਰ ਫਕੀਰ ਨੇ ਵਜਦ 'ਚ ਗਾਉਣਾ ਸ਼ੁਰੂ ਕਰ ਦਿੱਤਾ ਸੀ "ਸੁਰਗੇ ਦੀਆਂ ਮੋਹਣੀਆਂ ਇਸਤਰੀਆਂ ਹੋਵਨਿ, ਨਾਨਕ ਸਭੋ ਜਾਉ..........
ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤੁ ਨਾ ਆਵੈ ਨਾਉ॥
ਇਕ ਪਹਿਰ, ਦੋ ਪਹਿਰ, ਤਿੰਨ ਪਹਿਰ.......

ਤੇ ਫਿਰ ਪੂਰੇ ਅੱਠ ਪਹਿਰ ਕਸੁੰਭੜਾ ਤੇ ਮਜੀਠੜਾ ਦੋਨੋਂ ਰੰਗ ਆਪਸ ਵਿੱਚ ਟਕਰਾਉਂਦੇ ਰਹੇ। ਆਖਰਕਾਰ ਮਜੀਠੜੇ ਦੀ ਜਿੱਤ ਹੋਈ। ਢੋਲਕੀਆਂ ਦੇ ਪੁੜੇ ਪਾੜ ਗਏ। ਵੱਜ-ਵੱਜ ਕੇ ਛੈਣੇ ਟੁੱਟ ਗਏ। ਨੱਚ-ਨੱਚ ਕੇ ਨਾਚੀਆਂ ਦੀਆਂ ਅੱਡੀਆਂ 'ਚੋਂ ਖ਼ੂਨ ਸਿੰਮ ਗਿਆ। ਉਹ ਹਾਲੋਂ ਬੇਹਾਲ ਹੋਈਆਂ ਬਰਫ ਦੀ ਨਿਆਈਂ ਸਮਾਧੀ ਰਤ ਫਕੀਰ ਦੇ ਚਰਨਾਂ ਤੇ ਢਹਿ-ਢੇਰੀ ਹੋ ਗਈਆਂ। ਪਰ ਫਕੀਰ ਕਈ ਪਹਿਰਾਂ ਤੋਂ ਹਾਲੇ ਵੀ ਉਸੇ ਵਜਦ ਨਾਲ ਇਕ-ਟਕ-ਇਕ ਰਸ ਗਾਈ ਜਾ ਰਿਹਾ ਸੀ।
"ਮਤ ਦੇਖ ਭੂਲਾ ਵੀਸਰੈ.... ਤੇਰਾ ਚਿਤ ਨਾ ਆਵੇ ਨਾਉ।"
ਉਹਦੀਆਂ ਅੱਖਾਂ ਮੁੰਦੀਆਂ ਹੋਈਆਂ ਸਨ। ਤਾਰ ਤੇ ਫਿਰਦੇ ਪੋਟੇ ਕੋਈ ਰੱਬੀ ਕਰਮ ਜਾਪ ਰਹੇ ਸਨ।

ਲੰਮੇ ਸਮੇਂ ਤੋਂ ਨੀਰ ਵਹਾ-ਵਹਾ ਕਦਮਾਂ ਤੇ ਢਹੀਆਂ ਮੋਹਣੀਆਂ ਇਸਤਰੀਆਂ ਫਕੀਰ ਦੇ ਕਮਲ ਨੈਣ ਖੁੱਲ੍ਹਣ ਦੀ ਉਡੀਕ 'ਚ ਸਨ।

ਆਖਰਕਾਰ ਫਕੀਰ ਵਜ਼ਦ 'ਚੋਂ ਬਾਹਰ ਆਇਆ। ਫਕੀਰ ਦੇ ਬੋਲ ਕਚਨਾਰ ਦੇ ਫੁੱਲਾਂ ਵਾਂਗੂੰ ਆਪ ਮੁਹਾਰੇ ਝੜਨ ਲੱਗੇ "ਪੁੱਤਰੀਓ! ਤੁਸੀਂ ਕੀ ਚਾਹੁੰਦੀਆਂ ਓ।"ਫਕੀਰ ਦੇ ਮੁਖਾਰਬਿੰਦ 'ਚੋਂ ਨਿਕਲੇ 'ਪੁੱਤਰੀਓ' ਲਫ਼ਜ਼ ਨੇ ਉਹਨਾਂ ਦਾ ਜਜ਼ਬਾਤੀ ਕੜ ਤੋੜ ਦਿੱਤਾ। ਪਰਲ-ਪਰਲ ਵਹਿੰਦੇ ਹੰਝੂਆਂ ਦਾ ਹੜ੍ਹ ਆ ਗਿਆ। ਸੱਚਮੁਚ ਧਰਤੀ ਤੇ ਪਹਿਲਾ ਮਨੁੱਖ ਸੀ ਜੀਹਨੇ ਉਹਨਾਂ ਨੂੰ ਪੁੱਤਰੀਆਂ ਦੀ ਸੰਗਿਆ ਦਿੱਤੀ ਸੀ। ਸੰਗਿਆ ਈ ਨਹੀਂ ਸਗੋਂ ਤੱਕਿਆ ਵੀ ਪੁੱਤਰੀਆਂ ਦੀ ਹੈਸੀਅਤ ਨਾਲ ਈ ਸੀ। ਉਹਨਾਂ ਦੀਆਂ ਅੱਖਾਂ ਮੂਹਰੇ ਹਜ਼ਾਰਾਂ ਉਹ ਦੰਭੀ ਘੁੰਮਣ ਲੱਗੇ ਜਿਹੜੇ ਪਹਿਲੀ ਈ ਅਦਾ 'ਚ ਕਾਇਲ ਹੋਏ ਉਹਨਾਂ ਦੇ ਸਰੀਰਾਂ ਨੂੰ ਭੋਗਣ ਲਈ ਬੇਤਾਬ ਸਨ ਪਰ ਏਧਰ ਏਸ ਰਹਿਬਰ ਦੀ ਸਮ-ਦ੍ਰਿਸ਼ਟੀ ਨੇ ਉਹਨਾਂ ਨੂੰ ਵੈਰਾਗ ਵਿੱਚ ਲੈ ਆਂਦਾ ਸੀ। ਉਹ ਆਪਣਾ-ਆਪ ਭੁੱਲ ਕੇ ਫਕੀਰ ਦੇ ਚਰਨਾਂ ਦੀਆਂ ਭੌਰੀਆਂ ਹੋ ਚੁੱਕੀਆਂ ਸਨ। ਢੋਲਕੀਆਂ ਛੈਣੇ ਛੱਡ ਫਕੀਰ ਦੇ ਚਰਨਾਂ ਤੇ ਡਿੱਗ ਕੇ ਫ਼ਰਿਆਦ ਕਰਨ ਲੱਗੀਆਂ"ਮਹਾਰਾਜ! ਅਸੀਂ ਗੁਨਾਹਗਾਰ ਆਂ। ਸਾਡੇ ਗੁਨਾਹ ਬਖ਼ਸ਼ੋ। ਗਨਿਕਾ ਦਾ ਮਾਨ ਰੱਖਿਆ ਸੀ। ਹੁਣ ਏਸ ਯੁੱਗ ਵਿੱਚ ਸਾਡਾ ਵੀ ਰੱਖੋ। ਸਾਨੂੰ ਉਹ ਇਲਾਹੀ ਸ਼ਬਦ ਬਖ਼ਸੋ ਜੀਹਦੇ ਸਹਾਰੇ ਤੁਸੀਂ ਏਸ ਢੋਲਕੀਆਂ-ਛੈਣਿਆਂ ਦੇ ਕੰਮ ਪਾੜਵੇਂ ਸ਼ੋਰ ਦੇ ਬਾਵਜੂਦ ਵੀ ਉਸ ਉਚਤਮ ਇਲਾਹੀ ਅਵਸਥਾ ਨੂੰ ਪਹੁੰਚੇ ਤੇ ਅਡੋਲ ਰਹੇ ਓ।" ਡਿਉਢੀ 'ਚ ਅਚਾਨਕ ਪਸਰੀ ਚੁੱਪ ਆਪਣੇ ਆਪ ਵਿੱਚ ਐਲਾਨ ਸੀ ਕਿ ਕੋਈ ਸ਼ਾਂਤ ਰਸ ਦਾ ਸੁਆਮੀ ਰਾਜ ਦਰਬਾਰ ਵਿੱਚ ਪਹੁੰਚ ਚੁਕਿਆ ਏ। ਜੀਹਦੇ ਕਦਮਾਂ ਦੀ ਆਹਟ ਸੁਣ ਕੇ ਛੈਣੇ ਖੜਤਾਲਾਂ ਦੀ ਧੁਨਕਾਰ ਸ਼ਹਿ ਵੱਟ ਬੈਠੀ ਏ। ਦੌੜਦਾ ਹੋਇਆ ਸ਼ਿਵਨਾਭਿ ਹਾਲ-ਦਰਬਾਰ ਵਿੱਚ ਪਹੁੰਚਿਆ। ਪਾਟੀ ਹੋਈ ਢੋਲਕੀ ਤੇ ਟੁੱਟੇ ਹੋਏ ਘੁੰਗਰੂ ਉਹਦੇ ਸਾਹਮਣੇ ਸਨ। ਚਰਨਾਂ ਤੇ ਹੱਥ ਜੋੜੀ ਬੈਠੀਆਂ ਨਾਚੀਆਂ ਵੇਖ ਕੇ ਉਹਨੂੰ ਪਛਾਨਣ 'ਚ ਦੇਰ ਨਾ ਲੱਗੀ ਕਿ ਜਿਸ ਗੁਰੂ ਬਾਬੇ ਲਈ ਉਹ ਚਿਰਾਂ ਤੋਂ ਤੜਪ ਰਿਹਾ ਸੀ ਉਹ ਗੁਰੂ ਬਾਬਾ ਉਹਦੇ ਸਾਹਮਣੇ ਸੀ। ਉਹ ਧਾ ਕੇ ਗੁਰੂ ਬਾਬੇ ਦੇ ਚਰਨਾਂ ਤੇ ਢਹਿ ਪਿਆ।

ਸਦੀਆਂ ਦਾ ਵੈਰਾਗ ਹੰਝੂ ਬਣ-ਬਣ ਗੁਰੂ ਬਾਬੇ ਦੇ ਚਰਨਾਂ ਤੋਂ ਸਦਕੇ ਜਾ ਰਿਹਾ ਸੀ।

# ਸਚ ਕੀ ਬਾਣੀ ਨਾਨਕ ਆਖੈ
# ਸਾਜਨੋ ਤੂ ਮੀਤ ਮੇਰਾ

ਰਮੇਸ਼ ਸਿੰਘ ਜਮਸ਼ੇਦਪੁਰ

ਇੱਕ ਸਮਾਜਿਕ ਪ੍ਰਾਣੀ ਹੋਣ ਕਾਰਣ ਹਰ ਇਨਸਾਨ ਨੂੰ ਕਿਸੇ ਸਖਾ-ਯਾਰ-ਮਿਤ੍ਰ-ਸਹੇਲੀ-ਸੰਗੀ-ਦੋਸਤ ਦੀ ਲੋੜ ਮਹਿਸੂਸ ਹੁੰਦੀ ਹੈ। ਬਾਬਾ ਫਰੀਦ ਜੀ ਆਖਦੇ ਹਨ-

***"ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥ "***
ਅੰਗ-794-

ਸੰਸਾਰ ਰੂਪੀ ਸੁੰਨੇ ਖੂਹ ਤੇ ਜੀਵ ਇਸਤ੍ਰੀ ਇਕਲੀ ਖੜੀ ਹੈ, ਨਾਲ ਕੋਈ ਕੋਈ ਸੰਗੀ-ਸਾਥੀ ਸਹੇਲੀ ਨਾ ਹੋਣ ਕਰਕੇ ਜੀ ਘਬਰਾ ਰਿਹਾ ਹੈ ਉਸਦਾ। ਭਾਵੇਂ ਕੋਈ ਬਾਲਕ ਹੈ, ਜਵਾਨ ਹੈ, ਬਿਰਧ ਹੈ, ਇਸਤ੍ਰੀ ਹੈ, ਪੁਰੁਸ਼ ਹੈ, ਅਮੀਰ ਹੈ, ਗਰੀਬ ਹੈ, ਹਰ ਕੋਈ ਆਪਣੇ ਮਨ ਦੀ ਭਾਵਨਾ- ਸੁੱਖ ਹੋਵੇ, ਦੁੱਖ ਹੋਵੇ, ਖੁਸ਼ੀ ਹੋਵੇ, ਗਮ ਹੋਵੇ, ਮਾਨ ਹੋਵੇ, ਅਪਮਾਨ ਹੋਵੇ, ਆਪਣੇ ਮਿਤਰ ਨਾਲ ਵੰਡ ਲੈਣਾ ਲੋਚਦਾ ਹੈ। ਸੁੱਖ-ਦੁੱਖ ਵੇਲੇ ਜੀਵ ਮਿਤ੍ਰ ਕੋਲੋਂ ਸਹਾਰਾ ਲੋੜਦਾ ਹੈ, ਸੇਧ ਲੋੜਦਾ ਹੈ, ਮਦਦ ਲੋੜਦਾ ਹੈ, ਅਗਵਾਈ ਲੋੜਦਾ ਹੈ, ਸਾਥ ਲੋੜਦਾ ਹੈ। ਗੱਲ ਕਿ, ਮਿਤਰ ਦੀ ਲੋੜ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹ ਵਖਰੀ ਗੱਲ ਹੈ ਕਿ ਜੇ ਸਹੀ ਚੋਣ ਨਾ ਹੋਵੇ ਤਾਂ ਧੋਖਾ ਹੋ ਜਾਂਦਾ ਹੈ ਤੇ ਜੀਵ ਨੂੰ ਪਛਤਾਣਾਂ ਪੈਂਦਾ ਹੈ।

ਮਾਇਆ ਦੇ ਭੁਲੇਖੇ ਵਿੱਚ ਜੀਵ ਝੂਠੇ ਮਿਤ੍ਰ ਬਣਾ ਲੈਂਦਾ ਹੈ ਜੋ ਕੇਵਲ ਅਪਣੇ ਸੁਆਰਥ ਵੱਸ ਉਸ ਨਾਲ ਜੁੜੇ ਰਹਿੰਦੇ ਹਨ ਤੇ ਜਦ ਸੁਆਰਥ ਪੂਰਾ ਨਹੀਂ ਹੁੰਦਾ, ਸਾਥ ਛੱਡ ਜਾਂਦੇ ਹਨ। ਗੁਰੁ ਸਾਹਿਬ ਸਾਡਾ ਭੁਲੇਖਾ ਦੂਰ ਕਰਦੇ ਹਨ-

***"ਇਹ ਜਗਿ ਮੀਤੁ ਨ ਦੇਖਿਓ ਕੋਈ ॥***
***ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥***
***ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥***
***ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥***
***ਕਹਂਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥*** ਅੰਗ 633"

ਇਹ ਦੁਨਿਆਂ ਦੇ ਮਿਤ੍ਰ ਮਤਲਬੀ ਹਨ, ਪਤਨੀ ਨੂੰ ਸੋਨਾ-ਚਾਂਦੀ ਚਾਹੀਦਾ ਹੈ ਤੇ ਦੋਸਤਾਂ-ਮਿਤਰਾਂ ਨੂੰ ਖਾਣਾ-ਪੀਣਾ,

***" ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥***
-ਅੰਗ 155"

ਜਦੋਂ ਇਹ ਮੰਗਾਂ ਪੂਰੀਆਂ ਨਹੀਂ ਹੁੰਦੀਆਂ ਤਾਂ ਦੋਸਤੀ ਵਿੱਚ ਦਰਾਰ ਪੈ ਜਾਂਦੀ ਹੈ। ਇਸੇ ਤਰ੍ਹਾਂ ਜੀਵ ਕਈ ਵਾਰ ਸਾਰੀ ਜਿੰਦਗੀ ਮਾਇਕ ਪਦਾਰਥਾਂ ਦੇ ਪਿਛੇ ਭੱਜ ਭੱਜ ਕੇ ਗੁਆ ਦੇਂਦਾ ਹੈ, ਸੋਚਦਾ ਹੈ ਭੁਲੇਖੇ ਵਿੱਚ ਕਿ ਇਨ੍ਹਾਂ ਚੀਜਾਂ ਨੂੰ ਸਾਥੀ ਬਣਾਵਾਂਗਾ ਤਾਂ ਬਹੁਤ ਸੁੱਖ ਮਿਲੇਗਾ ਪਰ ਐਸਾ ਹੁੰਦਾ ਨਹੀਂ-

***" ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥***
***ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥***
***ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥***
***ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥***
***ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥***
***ਹਾ ਹਾ ਕਰਮ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥***
***ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥***
***ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ॥***
-ਅੰਗ-700"

ਸੁ ਇਹ ਗੱਲ ਸਪਸ਼ਟ ਹੋਈ ਹੈ ਕਿ ਮਨ ਨੂੰ ਸੋਝੀ ਆਉਣੀ ਚਾਹੀਦੀ ਹੈ, ਕਿਉਂਕਿ ਖੇਡ ਸਾਰੀ ਮਨ ਦੀ ਹੈ, ਕਿ ਕੌਣ ਮੇਰਾ ਸੱਚਾ ਮਿਤਰ ਹੈ? ਮਾਇਆ ਤਾਂ ਸਹਿਜੇ ਹੀ ਜੀਵ ਨੂੰ ਭੁਲੇਖੇ ਪਾ ਕੇ ਅਪਨੇ ਜਾਲ ਵਿੱਚ ਫਸਾ ਲੈਂਦੀ ਹੈ ਤੇ ਜੀਵ ਪੰਜਾਂ ਚੋਰਾਂ ਦੇ ਵੱਸ ਹੋਇਆ ਦੁਨੀਆਵੀ ਰਿਸ਼ਤੇਦਾਰਾਂ, ਲੋਕਾਂ ਲੀਡਰਾਂ, ਧਨਵਾਨਾਂ... ਨਾਲ ਮਿਤ੍ਰਤਾਈ ਕਰ ਲੈਂਦਾ ਹੈ, ਤੇ ਜੀਵਨ ਵਿਅਰਥ ਚਲਾ ਜਾਂਦਾ ਹੈ, ***"ਛੋਡਿ ਜਾਹਿ ਸੇ ਕਰਹਿ ਪਰਾਲ ॥***
***ਕਾਮਿ ਨ ਆਵਹਿ ਸੇ ਜੰਜਾਲ ॥***
***ਸੰਗਿ ਨ ਚਾਲਹਿ ਤਿਨ ਸਿਉ ਹੀਤ ॥***
***ਜੋ ਬੈਰਾਈ ਸੇਈ ਮੀਤ ॥ 1 ॥***

*ਐਸੇ ਭਰਮਿ ਭੁਲੇ ਸੰਸਾਰਾ ॥*
*ਜਨਮੁ ਪਦਾਰਥੁ ਖੋਇ ਗਵਾਰਾ ॥* - ਅੰਗ 676"

ਗੁਰੂ ਦੀ ਸੰਗਤ ਦੁਆਰਾ ਹੀ ਸੁੱਤਾ ਹੋਇਆ ਮਨ ਜਾਗਦਾ ਹੈ, ਮਨ ਨੂੰ ਸੋਝੀ ਆਉਂਦੀ ਹੈ ਅਤੇ ਜੀਵ ਦੁਰਮਤ/ਮਨਮਤ ਨੂੰ ਤਿਆਗਦਾ ਹੈ-

*"ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ॥-* ਅੰਗ-617,

*"ਜਾਗੁ ਰੇ ਮਨ ਜਾਗਨਹਾਰੇ ॥*
*ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ॥ "* ਅੰਗ-387"

ਮੋਹ ਮਾਇਆ ਵਿੱਚ ਫਸਿਆ ਮਨ ਮਤਲਬੀ ਦੋਸਤੀ ਦੇ ਚੱਕਰ ਵਿੱਚ ਫੱਸ ਕੇ ਝੂਠੇ ਧੜੇ ਬਣਾ ਕੇ ਹੋਰ ਹੰਕਾਰ ਨਾਲ ਭਰ ਜਾਂਦਾ ਹੈ, ਮਨ ਵਿੱਚ ਹੋਰ ਮੈਲ ਭਰਦੀ ਹੈ, ਅੰਤ ਜ਼ਿੰਦਗੀ ਦੀ ਬਾਜੀ ਹਾਰ ਜਾਂਦਾ ਹੈ ਤੇ ਜਨਮ-ਮਰਨ ਦੇ ਚੱਕਰ ਵਿੱਚ ਫੱਸਿਆ ਰਹਿੰਦਾ ਹੈ- *"ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥*
*ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥*
*ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥ ਹਮਾਰਾ ਧੜਾ ਹਰਿ ਰਹਿਆ ਸਮਾਈ ॥ 1 ॥*
*ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥*
*ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥ 1 ॥ ਰਹਾਉ ॥*
*ਜਿਨ੍ ਸਿਉ ਧੜੇ ਕਰਹਿ ਸੇ ਜਾਹਿ ॥*
*ਝੂਠੁ ਧੜੇ ਕਰਿ ਪਛੋਤਾਹਿ ॥*
*ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥*
*ਹਮ ਹਰਿ ਸਿਉ ਧੜਾ ਕੀਆ ਜਿਸ ਕਾ*
*ਕੋਈ ਸਮਰਥੁ ਨਾਹਿ ॥ 2 ॥*
*ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥*
*ਮਾਇਆ ਕਉ ਲੂਝਹਿ ਗਾਵਾਰੀ ॥*
*ਜਨਮਿ ਮਰਹਿ ਜੂਐ ਬਾਜੀ ਹਾਰੀ ॥*
*ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥ 3 ॥*
*ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥*
*ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥*
*ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥*
*ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥ 4 ॥*
*ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥*
*ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥*
*ਜੈਸਾ ਬੀਜੈ ਤੈਸਾ ਖਾਵੈ ॥* ਅੰਗ 366"

ਸਾਡੀ ਘੋਰ ਬਦਕਿਸਮਤੀ, ਗੁਰੂ ਦੇ ਸਪਸ਼ਟ ਆਦੇਸ਼ ਦੇ ਬਾਵਜੂਦ ਗੁਰਦੁਆਰਿਆਂ ਵਿੱਚ ਬੈਠ, ਗੁਰੂ ਦੀ ਸੇਵਾ ਦਾ ਨਾਂ ਤੇ ਧੱੜੇਬਾਜੀ ਕਰਦੇ ਹਾਂ, ਗੁੱਟਬਾਜੀ ਕਰਦੇ ਹਾਂ ਤੇ ਘੋਰ ਪਾਪ ਕਮਾਂਦੇ ਹਾਂ ਆਪਣੀ ਦੁਰਮਤ ਵਿੱਚ ਫੱਸ ਕੇ। ਭੁੱਲ ਜਾਂਦੇ ਹਾਂ ਉੱਕਾ ਹੀ ਕਿ ਅਸਾਂ ਮਰ ਵੀ ਜਾਣਾ ਹੈ ਇੱਕ ਦਿਨ ਤੇ ਸਾਨੂੰ ਲੇਖਾ ਦੇਣਾ ਪਵੇਗਾ ਆਪਣੇ ਕੀਤੇ ਕੁਕਰਮਾਂ ਦਾ। ਇਸ ਦਾ ਮਤਲੱਬ ਇਹ ਹੋਇਆ ਕਿ ਗੁਰਦੁਆਰੇ ਜਾ ਕੇ ਵੀ ਕਦੇ ਗੁਰੂ ਦੀ ਸੰਗਤ ਨਹੀਂ ਕਰਦੇ-ਤਨ ਕਰਕੇ ਗੁਰੂ ਚਰਨਾਂ ਵਿੱਚ ਬੈਠਦੇ ਹਾਂ ਪਰ ਮਨ ਪੂਰੀ ਤਰ੍ਹਾਂ ਮਾਇਆ ਦੇ ਚਰਣਾਂ ਨੂੰ ਚੁੰਮਦਾ ਰਹਿੰਦਾ ਹੈ। (ਤਨ ਕਰਕੇ ਗੁਰੂ ਵਾਲੇ ਅਖਵਾਂਦੇ ਹਾਂ)

ਜੇ ਖੇਡ ਸਾਰੀ ਮਨ ਦੀ ਹੈ ਤਾਂ ਗੁਰੂ ਸਾਹਿਬ ਆਖਦੇ ਹਨ ਕਿ ਮਨ ਨੂੰ ਮਿਤ੍ਰ ਵਾਂਗ ਸਮਝਾਈਏ, ਮਨ ਕਰਕੇ ਗੁਰੂ ਵਾਲੇ ਬਣੀਏ ਅਤੇ ਨਾਲ ਅਰਦਾਸ ਕਰੀਏ:-

*ਮਾਈ ਮਨੁ ਮੇਰੋ ਬਸਿ ਨਾਹਿ ॥*
*ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥* ਅੰਗ-632

*ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥* ਅੰਗ- 917

*ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਇਹ ॥*
*ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥*
*ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ ॥*ਅੰਗ- 20

*ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥*
*ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ॥*
ਅੰਗ- 79

*ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ ॥*
*ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥*
ਅੰਗ- 79

*ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥*
*ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ ॥*
ਅੰਗ- 79

*ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ ॥*
*ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ॥*
ਅੰਗ- 80

*ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ*

*॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥* ਅੰਗ- 80

*ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥*
*ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥*ਅੰਗ- 385

ਸੁ ਮਨ ਨੂੰ ਸੰਮਝਾਣਾ ਹੈ- ਇਹ ਪ੍ਰਭੂ ਮਿਲਨ ਦਾ ਵੇਲਾ ਹੈ, ਜਦੋਂ ਤੱਕ ਸਰੀਰ ਦੇ ਅੰਗ ਠੀਕ-ਠਾਕ ਕੰਮ ਕਰ ਰਹੇ ਹਨ, ਬੜਾ ਜਰੂਰੀ ਹੈ ਪ੍ਰਭੂ ਮਾਰਗ ਤੇ ਚੱਲਣ ਲਈ ਨਿਰੰਤਰ ਉਦਮ, ਕਰਨਾ ਬੁਡੇਪਾ ਆਉਣ ਤੇ ਸਾਰਾ ਧਿਆਨ ਤੇ ਸਮਾਂ ਸਰੀਰ ਦੇ ਦੁੱਖਾਂ ਨੇ ਖਿਚ ਲੈਣਾ ਹੈ। ਨਾਲ ਹੀ ਪ੍ਰਭੂ ਨੂੰ ਮਿਲਣ ਲਈ ਅਉਗੁਣ ਤਿਆਗਣੇ ਨਿਹਾਇਤ ਜਰੂਰੀ ਹਨ ਤੇ ਗੁਣ ਧਾਰਣ ਕਰਨੇ ਹਨ। ਇਸ ਸੋਝੀ ਤੇ ਉਦਮ ਦੀ ਪ੍ਰੇਰਣਾ ਲਈ ਸਤਿਸੰਗ ਲਾਜ਼ਮੀ ਹੈ, ਜਿਵੇਂ-ਜਿਵੇਂ ਜੀਵ ਸਤਿਸੰਗਤ ਰਾਹੀਂ ਨਾਮ ਦੀ ਪੜ੍ਹਾਈ ਸਿਖਦਾ ਹੈ, ਮਨ ਨਾਮ ਨਾਲ ਜੁੜਨਾ ਸ਼ੁਰੂ ਕਰਦਾ ਹੈ, ਫਿਰ ਪਤਾ ਲਗ ਜਾਂਦਾ ਹੈ ਕਿ ਸਿਵਾਇ ਪ੍ਰਭੂ/ਗੁਰੂ ਮਿਤ੍ਰ ਦੇ ਕਿਸੇ ਨੇ ਸਾਥ ਨਹੀਂ ਨਿਭਾਣਾ। ਬਗੈਰ ਪ੍ਰਭੂ ਦੇ, ਇਹ ਸਾਰਾ ਮੋਹ ਮਾਇਆ ਦਾ ਪਸਾਰਾ ਹੈ ਜਿਸ ਵਿੱਚ ਫਸਣ ਨਾਲ ਮਨ ਮੈਲਾ ਹੁੰਦਾ ਹੈ, ਅਉਗੁਣ ਭਰਦੇ ਹਨ, ਜੀਵਨ ਦੁਖਦਾਈ-ਨਰਕਮਈ ਹੋ ਨਿਬੜਦਾ ਹੈ। ਸੋ ਐ ਮਨਾ! ਨਾਮ ਦਾ ਵਪਾਰ ਕਰ, ਨਾਮ ਦੀ ਖੇਪ (ਗੁਣਾਂ ਦੀ ਖੇਪ) ਲਦ ਲੈ ਜੋ ਤੇਰੇ ਨਾਲ ਜਾਣ ਵਾਲੀ ਤੇ ਸੁਖਦਾਈ ਸ਼ੈ ਹੈ ਤੇ ਜਿਸ ਕਰਕੇ ਤੈਨੂੰ ਪ੍ਰਭੂ ਚਰਨਾਂ ਵਿੱਚ ਥਾਂ (ਨਿਹਚਲ ਆਸਨ) ਮਿਲ ਜਾਏਗਾ-

*"ਚਰਨ ਕਮਲ ਗੁਰਿ ਆਸ੍ਰਮੁ ਦੀਆ"* ਅੰਗ-804"

ਸੋ ਸਤਿਸੰਗ ਦੀ ਲੋੜ ਤੇ ਮਹੱਤਤਾ ਮਨ ਨੂੰ ਸਮਝ ਆਣਾ ਜਰੂਰੀ ਹੈ ਕਿਉਂਕਿ ਸਤਿਸੰਗ ਬਗੈਰ ਮਨ ਮੋਹ-ਮਾਇਆ ਵਿੱਚ ਫੱਸ ਕੇ ਦੂਜਾ ਪਿਆਰ ਪਾ ਲੈਂਦਾ ਹੈ ਜੋ ਨਾ ਕੇਵਲ ਦੁਖਦਾਈ ਹੈ ਵਰਨਾ ਨਾਲ ਹੀ ਜੀਵ ਨੂੰ ਜਨਮ ਮਰਨ ਦੇ ਗੇੜ ਵਿੱਚ ਵੀ ਪਾਈ ਰੱਖਦਾ ਹੈ। ਸਤਿਸੰਗ ਰਾਹੀਂ ਪ੍ਰਭੂ ਦੀ ਵਡਿਆਈ ਦ੍ਰਿੜ ਹੁੰਦੀ ਹੈ। ਪ੍ਰਭੂ ਲਈ ਭਾਵਨਾ ਭਰਦੀ ਹੈ ਤੇ ਜੀਵ ਭੈ-ਭਾਇ ਦੀ ਭਗਤੀ ਵਿੱਚ ਲੀਨ ਹੋ ਜਾਂਦਾ ਹੈ, ਫਿਰ ਉਸ ਅੰਦਰ ਪ੍ਰਭੂ ਲਈ ਐਸੀ ਤੜਪ ਪੈਦਾ ਹੁੰਦੀ ਹੈ ਜਿਵੇਂ ਮਛਲੀ ਅੰਦਰ ਪਾਣੀ ਲਈ ਹੁੰਦੀ ਹੈ। ਸੋ ਜੇ ਈਮਾਨਦਾਰੀ ਨਾਲ ਗੁਰਮਤ ਮਾਰਗ ਤੇ ਚਲਨ ਦਾ ਉਦਮ ਕਰੀਏ, ਗੁਰਮੁਖ ਬਣੀਏ ਅਤੇ ਅਰਦਾਸ ਕਰੀਏ ਤਾਂ ਕਿਰਪਾ ਜਰੂਰ ਮਿਲੇਗੀ ਤੇ ਇਸ ਮਾਇਆ ਜਾਲ ਚੋਂ ਨਿਕਲ ਸਕਦੇ ਹਾਂ।

ਇਕ ਹੋਰ ਗੱਲ ਜੋ ਸਦਾ ਚੇਤੇ ਰਖਣੀ ਹੈ ਕਿ ਜੇ ਮਨ ਪ੍ਰਭੂ ਦਾ ਮਿਤ੍ਰ ਨਾ ਬਣਿਆ ਤਾਂ ਮਾਇਆ ਨੇ ਇਸਨੂੰ ਜਰੂਰ ਅਪਨੇ ਲਪੇਟੇ ਵਿੱਚ ਲੈ ਲੈਣਾ ਹੈ ਅਤੇ ਮਾਇਆ ਦੀ ਮਿਤ੍ਰਾਈ ਤਾਂ ਸਦਾ ਦੁੱਖ ਦੇਂਦੀ ਹੈ, ਸਾਰੀ ਦੁਨੀਆਂ ਦੇ ਦੁੱਖ ਦਾ ਕਾਰਨ ਇਹੋ ਹੈ, ਇਸ ਲਈ ਗੁਰੂ ਸਾਹਿਬ ਆਖਦੇ ਹਨ-

*"ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥*
*ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥*ਅੰਗ-46"

ਇਸ ਤਰ੍ਹਾਂ ਪਹਿਲਾਂ ਝੂਠੀ ਮਾਇਆ ਦੀ ਪਛਾਣ ਕਰਾਕੇ ਫਿਰ ਗੁਰੂ ਸਾਹਿਬ ਸੱਚੇ ਮਿਤ੍ਰ ਦੀ ਪਛਾਣ, ਸੱਚੀ ਮਿਤ੍ਰਤਾ ਦੀ ਕੱਸਵੱਟੀ ਤੇ ਸੱਚੇ ਮਿਤ੍ਰ ਦੀ ਲੋੜ, ਇਹ ਸਾਰੀ ਸੋਝੀ ਸਾਡੀ ਝੋਲੀ ਵਿੱਚ ਪਾਂਦੇ ਹਨ:-

*"ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥* ਅੰਗ-520"

ਸਾਡਾ ਸੱਚਾ ਮਿਤ੍ਰ ਉਹ ਹੈ ਜਿਸ ਨਾਲ ਸੰਗਤ ਕੀਤਿਆਂ ਸਾਡੀ ਦੁਰਮਤ ਦੂਰ ਹੁੰਦੀ ਹੈ। ਸੱਚਾ ਮਿਤ੍ਰ ਉਹੀ ਹੈ ਜੋ ਨਾਮ ਦੀ ਸਿਖਿਆ ਦੇ ਕੇ ਸਾਨੂੰ ਮਾਯਾਵੀ ਬੰਧਨਾਂ ਤੋਂ ਛੁਟਕਾਰਾ ਦਿਲਾਂਦਾ ਹੈ, ਭਟਕਦੇ ਮਨ ਨੂੰ ਗੁਰੂ ਚਰਨਾਂ ਨਾਲ ਜੋੜ ਕੇ ਨਿਹਚਲ ਟਿਕਾਣਾ ਬਖਸ਼ਦਾ ਹੈ ਤੇ ਪ੍ਰਭੂ ਮਿਲਣ ਦਾ ਰਾਹ ਖੋਲਦਾ ਹੈ। ਪ੍ਰਭੂ ਦਾ ਨਾਮ ਚੇਤੇ ਕਰਾਣ ਵਾਲਾ ਹੀ ਸਾਡਾ ਸਾਜਨ ਹੈ, ਮਿਤ੍ਰ ਹੈ, ਹਿਤੈਸ਼ੀ ਹੈ, ਪਿਆਰਾ ਹੈ, ਅਪਨਾ ਹੈ।

ਸਤਿਸੰਗ ਦੁਆਰਾ ਜਦੋਂ ਮਨ ਦੀ ਅੱਖ ਖੁਲਦੀ ਹੈ ਤੇ ਪ੍ਰਭੂ ਦੀ ਵਡਿਆਈ ਗੁਰੂ ਉਪਦੇਸ਼ ਦੁਆਰਾ ਮਨ ਦੇ ਸਾਮਹਣੇ ਆਉਂਦੀ ਹੈ ਤਾਂ ਪ੍ਰਭੂ ਦੇ ਕਮਾਲ ਵੇਖ ਵੇਖ ਮਨ ਹੈਰਾਨ ਰਹਿ ਜਾਂਦਾ ਹੈ-

*"ਵਿਸਮਾਦੁ ਨਾਦ ਵਿਸਮਾਦੁ ਵੇਦ ॥*
*ਵਿਸਮਾਦੁ ਜੀਅ ਵਿਸਮਾਦੁ ਭੇਦ ॥*
*ਵਿਸਮਾਦੁ ਰੂਪ ਵਿਸਮਾਦੁ ਰੰਗ ॥*
*ਵਿਸਮਾਦੁ ਨਾਗੇ ਫਿਰਹਿ ਜੰਤ ॥*
*ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥*
*ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥*
*ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥*
*ਵਿਸਮਾਦੁ ਸਾਦਿ ਲਗਹਿ ਪਰਾਣੀ ॥*
*ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥*
*ਵਿਸਮਾਦੁ ਭੁਖ ਵਿਸਮਾਦੁ ਭੋਗੁ ॥*
*ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥*
*ਵਿਸਮਾਦੁ ਉਝੜ ਵਿਸਮਾਦੁ ਰਾਹ ॥*
*ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥*
*ਵਿਸਮਾਦੁ ਦੇਖੈ ਹਾਜਰਾ ਹਜੂਰਿ ॥*
*ਵੇਖਿ ਵਿਡਾਣੁ ਰਹਿਆ ਵਿਸਮਾਦੁ ॥* ਅੰਗ-463"

ਫਿਰ ਉਸਨੂੰ ਦ੍ਰਿੜ ਹੋ ਜਾਂਦਾ ਹੈ ਕਿ ਕੋਟਿ ਬ੍ਰਹਮੰਡ ਦਾ ਠਾਕੁਰ ਪ੍ਰਭੂ ਮੇਰੇ ਵਰਗੇ ਕੀੜੇ ਨਾਲ ਵੀ ਪਿਆਰ ਕਰਦਾ ਹੈ, ਮੇਰੀ ਰਾਖੀ ਕਰਦਾ ਹੈ, ਹਰ ਪਲ ਮੇਰਾ ਖਿਆਲ ਰੱਖਦਾ ਹੈ। ਉਹ ਪ੍ਰਭੂ ਹੀ ਮੇਰਾ ਦਾਤਾ ਹੈ, ਮੇਰੀ ਕਿਸਮਤ ਲਿਖਣ ਵਾਲਾ ਹੈ, ਮੇਰੀ ਤਮਾਮ ਨਾਲਾਇਕੀ ਦੇ ਬਾਵਜੂਦ ਉਹ ਮੈਨੂੰ ਸਭ ਕੁਛ ਦੇਂਦਾ ਹੈ, ਮੇਰੇ ਅਉਗੁਣ ਨਹੀਂ ਚਿਤਾਰਦਾ, ਹਰ ਵਕਤ ਮੈਨੂੰ ਬਖ਼ਸ਼ ਦੇਂਦਾ ਹੈ, ਉਸ ਵਰਗਾ ਕੋਈ ਮਿਹਰਵਾਨ ਨਹੀਂ ਹੋ ਸਕਦਾ।

ਉਸ ਕੋਲ ਸਾਰਾ ਕੰਟਰੋਲ ਹੈ, ਸਾਰਾ ਕੁਝ ਕਰਣ-ਕਰਾਣ ਵਾਲਾ ਉਹੀ ਇੱਕ ਹੈ, ਉਸ ਕੋਲ Total wisdom ਹੈ ਉਹ ਕਦੇ ਗਲਤੀ ਨਹੀਂ ਕਰਦਾ, ਉਸ ਕੋਲ Total power ਹੈ ਉਹ ਕੀੜੇ ਅੰਦਰ ਵੀ ਤਾਕਤ ਭਰ ਕੇ ਹਾਥੀ ਤੋਂ ਜਿਤਾ ਸਕਦਾ ਹੈ, ਉਹ ਸਰਬ ਕਲਾ ਸਮਰਥ ਹੈ ਹਰ ਪਾਸਿਉਂ ਪੂਰਾ ਹੈ, ਸਾਰੇ ਭੰਡਾਰੇ ਉਸਦੇ ਹਨ, ਉਸਦਾ ਨਿਆਂ ਸੱਚਾ ਹੈ, ਕਿਸੇ ਨਾਲ ਉਹ ਅਨਿਆਇ ਨਹੀਂ ਕਰਦਾ। ਉਹੀ ਸਾਨੂੰ ਪੈਦਾ ਕਰਨ ਵਾਲਾ, ਪਾਲਨ ਵਾਲਾ ਤੇ ਨਾਸ ਕਰਨ ਵਾਲਾ ਹੈ, ਉਸਦੀ ਮਰਜ਼ੀ ਦੇ ਬਗੈਰ ਪੱਤਾ ਵੀ ਨਹੀਂ ਹਿਲ ਸਕਦਾ।

ਉਹ ਸਭ ਦਾ ਭਲਾ ਕਰਦਾ ਹੈ, ਸਦਾ ਦਇਆਲੂ ਹੈ ਤੇ ਸਭ ਤੇ ਦਇਆ ਕਰਦਾ ਹੈ, ਕਦੇ ਵੀ ਉਹ ਕਿਸੇ ਦੇ ਅਉਗੁਣ ਨਹੀਂ ਚਿਤਾਰਦਾ ਕਿਸੇ ਦਾ ਬੁਰਾ ਨਹੀਂ ਚਿਤਵਦਾ ਤੇ ਨਾ ਕਰਦਾ ਹੈ। ਉਹ ਨਿਮਾਣਿਆਂ ਨੂੰ ਮਾਣ ਬਖਸ਼ ਕੇ ਪ੍ਰਸੰਨ ਹੁੰਦਾ ਹੈ, ਨਿਤਾਣਿਆਂ ਅੰਦਰ ਤਾਣ ਭਰ ਦੇਂਦਾ ਹੈ, ਨਿਉਟਿਆਂ ਨੂੰ ਓਟ ਪ੍ਰਦਾਨ ਕਰਦਾ ਹੈ, ਨਿਆਸਰਿਆਂ ਦਾ ਆਸਰਾ ਹੈ, ਅਨਾਥਾਂ ਨੂੰ ਆਪਣੇ ਚਰਣਾਂ ਵਿੱਚ ਥਾਂ ਬਖ਼ਸ਼ਦਾ ਹੈ, ਜਿਨ੍ਹਾਂ ਨੂੰ ਦੁਨੀਆਂ ਠੋਕਰਾਂ ਮਾਰਦੀ ਹੈ ਪ੍ਰਭੂ ਉਨ੍ਹਾਂ ਨੂੰ ਗਲੇ ਲਗਾਂਦਾ ਹੈ, ਅਕਿਰਤਘਣਾਂ ਨੂੰ ਵੀ ਪਾਲਦਾ ਹੈ, ਸਭ ਦੇ ਦਿਲਾਂ ਦੀਆਂ ਜਾਣਦਾ/ਬੁਝਦਾ ਹੈ, ਸੁਣਦਾ ਹੈ, ਅੰਤਰਜਾਮੀ ਹੈ, ਬਗੈਰ ਮੰਗਿਆਂ ਸਾਰਾ ਕੁਝ ਦੇਈ ਜਾਂਦਾ ਹੈ,

***"ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥***
ਅੰਗ-713"।

ਉਸਦਾ ਬਿਰਦ ਹੈ ਤੇ ਉਹ ਸਦਾ ਅਪਣਾ ਬਿਰਦ ਪਾਲਦਾ ਹੈ। ਅਪਨੇ ਭਗਤਾਂ ਦੀ ਪਿਆਰਿਆਂ ਦੀ ਉਹ ਲਾਜ ਰੱਖਦਾ ਹੈ, ਉਹ ਪਿਆਰ ਦਾ ਭੁੱਖਾ ਹੈ, ਭਗਤਾਂ ਨੇ ਗੁਰੂ ਰਾਹੀਂ ਪ੍ਰਭੂ ਨੂੰ ਪਛਾਣ ਲਿਆ ਤੇ ਐਸਾ ਪਿਆਰ ਪਾਇਆ ਕਿ ਉਸਨੂੰ ਵਸ ਕਰ ਲਿਆ ਜਿਸਦੇ ਵਸ ਸਾਰੀ ਸ੍ਰਿਸਟੀ ਹੈ।ਸੋ ਗੁਰੂ ਕ੍ਰਿਪਾ ਦੁਆਰਾ ਇਸ ਤਰ੍ਹਾਂ ਸੋਝੀ ਪਾ ਕੇ ਪੁਕਾਰ ਉਠਦਾ ਹੈ, ਐਸਾ ਮਿਤ੍ਰ ਹਰ ਪਾਸਿਉਂ ਪੂਰਾ ਹੈ, ਸਾਨੂੰ ਮੁਕਤੀ ਬਖਸ਼ਦਾ ਹੈ, ਭਵਸਾਗਰ ਤੋਂ ਪਾਰ ਹੋਣ ਦੀ ਜੁਗਤੀ ਦਸਦਾ ਹੈ ਤੇ ਇਸ ਮਾਯਾਵੀ ਸੰਸਾਰ ਵਿੱਚ ਬਗੈਰ ਫਸੇ ਕਿਵੇਂ ਸਾਰੇ ਭੋਗ ਭੋਗਣੇ ਹਨ ਸੋਝੀ ਦੇਂਦਾ ਹੈ। ਉਸ ਮਿਤ੍ਰ ਕੋਲ ਵਡੇ ਤੋਂ ਵਡੇ ਖਜ਼ਾਨੇ ਹਨ-

***"ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ॥***
ਅੰਗ-1308"

1. ਗੁਰੂ ਰਾਹੀਂ ਮੁਕਤੀ ਦਾ ਰਾਹ ਖੋਲਦਾ ਹੈ:-

***"ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥***
***ਬੰਧਨ ਕਾਟਿ ਮੁਕਤਿ ਗੁਰਿ ਕੀਨਾ*** ਅੰਗ 803"

ਪੰਜ ਚੋਰ ਸਾਨੂੰ ਬੰਧਨਾਂ ਵਿੱਚ ਫਸਾਂਦੇ ਹਨ, ਗੁਰੂ ਦੇ ਲੜ ਲਗਿਆਂ ਇਨ੍ਹਾਂ ਤੋਂ ਮੁਕਤੀ ਮਿਲ ਜਾਂਦੀ ਹੈ।

2. ਗੁਰ ਉਪਦੇਸ਼ 'ਚੋਂ ਪ੍ਰਭੂ ਤੱਕ ਪਹੁੰਚਣ ਦੀ ਜੁਗਤੀ ਪ੍ਰਾਪਤ ਹੁੰਦੀ ਹੈ:- ***"ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥***
***ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ ॥***
ਅੰਗ-468"

ਪ੍ਰਭੂ ਸੱਚ ਹੈ, ਸੱਚ ਨੂੰ ਜਾਨਣ ਤੇ ਮਿਲਣ ਦੀ ਜੁਗਤੀ ਇਹੋ ਹੈ- ਮਨ ਨੂੰ ਸਾਫ ਕਰੀਏ, ਮੋਹ ਦੇ ਫੋਏ ਤੇ ਆਕੜ ਦੇ ਟਿੱਬੇ ਸਾਫ ਕਰਕੇ. ਇਸ ਵਿੱਚ ਨਾਮ ਦਾ ਬੀਜ ਬੋਈਏ, ਅਰਥਾਤ ਗੁਰ ਉਪਦੇਸ਼ ਅਧਾਰਿਤ ਜੀਵਨ ਹੋਵੇ।

***"ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥***
ਅੰਗ-730"

ਮਾਇਆ ਦੇ ਝਮੇਲਿਆਂ ਵਿੱਚ ਰਹਿੰਦਿਆਂ ਨਿਰਲੇਪ ਹਰੀ ਵਿੱਚ ਸਮਾਏ ਰਹਿਣਾ ਹੀ ਪ੍ਰਭੂ ਮਿਲਣ ਦੀ ਜੁਗਤੀ ਹੈ।

***"ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ"*** ਅੰਗ-909"

ਗੁਰਮੁਖ ਜੀਵਨ ਹੀ ਪ੍ਰਭੂ ਮਿਲਣ ਦੀ ਜੁਗਤੀ ਹੈ।

3. ਗੁਰ ਉਪਦੇਸ਼ ਰਾਹੀਂ ਭੋਗ ਭੋਗਣ ਦੀ ਅਸਲੀਅਤ ਸਮਝ ਆਉਂਦੀ ਹੈ:- ***"ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ॥*** ਅੰਗ-1018"

ਮਨ ਸਤਿਸੰਗ ਵਿੱਚ ਲੀਨ ਹੋ ਕੇ ਹਰਿ ਰਸ ਪੀਣ ਦਾ ਆਦੀ ਬਣ ਜਾਏ ਫਿਰ ਦੁਨੀਆਵੀ ਰਸ ਉਸਨੂੰ ਚੱਕਰ ਵਿੱਚ ਨਹੀਂ ਪਾਣਗੇ ਜੀਵਨ ਸਫਲ ਹੋ ਨਿਬੜੇਗਾ। ਗੁਰੂ ਗੋਬਿੰਦ ਸਿੰਘ ਜੀ ਆਖਦੇ ਹਨ ਪ੍ਰਭੂ ਮਿਤ੍ਰ ਬਗੈਰ ਜੀਵਨ ਦਾ ਕੋਈ ਮਤਲਬ ਨਹੀਂ। ਜੇ ਉਸਦਾ ਸਾਥ ਹੈ ਤਾਂ ਮੈਨੂੰ ਕਿਸੇ ਸੁੱਖ ਆਰਾਮ ਦੀ ਚਾਹਤ ਨਹੀਂ, ਪਰ ਜੇ ਮਿਤ੍ਰ ਦਾ ਸਾਥ ਨਾ ਹੋਵੇ ਤਾਂ ਦੁਨੀਆਂ ਦੇ ਸਾਰੇ ਸੁੱਖ ਮੈਨੂੰ ਸੂਲੀ-

***ਬਾਕੀ ਸਫਾ 42 'ਤੇ***

# ਸਾਬਤ ਸੂਰਤ ਅਤੇ ਸੁੰਦਰ ਦਸਤਾਰ- ਸਿੱਖ ਕੌਮ ਦਾ ਧਾਰਮਿਕ ਸ਼ਿੰਗਾਰ

ਇੰਜ. ਜਸਵੰਤ ਸਿੰਘ, 0181-2230639

ਭਾਰਤ ਦੇਸ਼ ਵੱਖ ਵੱਖ ਧਰਮਾਂ ਅਤੇ ਭਾਸ਼ਾਵਾਂ ਦੇ ਆਪਸੀ ਭਾਈਚਾਰੇ ਦਾ ਸਰੂਪ ਹੈ ਜਿਸ ਵਿੱਚ ਇਸ ਦੀ ਵਿਸ਼ਾਲ ਸ਼ਕਤੀ ਸਮੋਈ ਹੋਈ ਹੈ। ਇਸ ਸ਼ਕਤੀ ਨੂੰ ਬਣਾਈ ਰੱਖਣ ਅਤੇ ਹੋਰ ਵਿਕਸਤ ਕਰਨ ਲਈ ਇੱਕ ਨਿੱਗਰ ਅਤੇ ਸੁਚੱਜੇ ਸਮਾਜ ਦੀ ਲੋੜ ਹੈ। ਭਾਰਤ ਦੀ ਸਮਾਜਿਕ ਸ਼ਕਤੀ ਵਿੱਚ ਸਿੱਖ ਸਮਾਜ ਦੀ ਅਹਿਮ ਭੂਮਿਕਾ ਰਹੀ ਹੈ। ਸਿੱਖ ਸਮਾਜ ਵਿੱਚ, "ਸਾਬਤ ਸੂਰਤ ਅਤੇ ਦਸਤਾਰ" ਜਿੱਥੇ ਸਮਾਜ ਦੀ ਬੀਰਤਾ, ਗੌਰਵ ਅਤੇ ਵਿਲੱਖਣਤਾ ਦਾ ਧਾਰਮਿਕ ਚਿੰਨ੍ਹ ਹੈ ਉੱਥੇ ਇਸ ਨੂੰ ਸਮਾਜ ਦੀ ਸ਼ਕਤੀ ਦਾ ਧੁਰਾ ਅਤੇ ਸਿੱਖ ਕੌਮ ਦਾ ਧਾਰਮਿਕ ਸ਼ਿੰਗਾਰ ਵੀ ਮੰਨਿਆਂ ਜਾਂਦਾ ਹੈ। ਬਦੇਸ਼ਾਂ ਵਿੱਚ ਸਿੱਖ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਸਮਝਣ ਦੀ ਰੁਚੀ ਦਿਨ-ਬ-ਦਿਨ ਵੱਧ ਰਹੀ ਹੈ ਅਤੇ ਕੁੱਝ ਸ਼ਰਧਾਲੂ ਸਿੱਖੀ ਸਰੂਪ ਧਾਰਨ ਕਰਕੇ ਭਾਰਤੀ ਸਭਿਅਤਾ ਅਤੇ ਵਿਸ਼ੇਸ਼ ਕਰਕੇ ਸਿੱਖੀ ਕਲਚਰ ਦੇ ਰੰਗ ਵਿੱਚ ਦੇਖਣ ਨੂੰ ਮਿਲਦੇ ਹਨ, ਪਰ ਸਾਡੀ ਨੌਜਵਾਨ ਪੀੜ੍ਹੀ ਸਿੱਖੀ ਦੇ ਧਾਰਮਿਕ ਸਰੂਪ "ਸਾਬਤ ਸੂਰਤ ਅਤੇ ਦਸਤਾਰ" ਨੂੰ ਛੱਡ ਕੇ ਬਦਸ਼ਕਲ ਹੁੰਦੀ ਜਾ ਰਹੀ ਹੈ। ਸਾਡੇ ਜੀਵਨ ਦੀ ਬਦਲ ਰਹੀ ਇਹ ਪ੍ਰੀਕਿਰਿਆ, ਕੇਵਲ ਸਿੱਖ ਸਮਾਜ ਨੂੰ ਹੀ ਖੋਖਲਾ ਨਹੀਂ ਕਰ ਰਹੀ ਸਗੋਂ ਸਮੁੱਚੇ ਭਾਰਤੀ ਸਮਾਜ ਦੀ ਸ਼ਕਤੀ ਨੂੰ ਕਮਜ਼ੋਰ ਕਰ ਰਹੀ ਹੈ ਕਿਉਂਕਿ ਸਿੱਖ ਸਮਾਜ ਭਾਰਤੀ ਸ਼ਕਤੀ ਦਾ ਕੇਂਦਰ ਹੈ। ਅੱਜ ਤੋਂ ਤਕਰੀਬਨ ਡੇਢ ਸੌ ਸਾਲ ਪਹਿਲਾਂ, ਜਦੋਂ ਭਾਰਤ ਦੇਸ਼ ਗੁਲਾਮ ਸੀ, ਸਿੱਖ ਕੌਮ ਪੁਰਾਣੇ ਪੰਜਾਬ ਵਿੱਚ ਇੱਕ ਵਿਸ਼ਾਲ ਅਤੇ ਕੁਸ਼ਲ ਰਾਜ ਦੀ ਵਾਰਸ ਸੀ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਨਾਮ ਭਾਰਤ ਦੇ ਇਤਿਹਾਸ ਵਿੱਚ ਇੱਕ ਐਸੀ ਸ਼ਕਤੀ ਸਥੱਲ ਦੀ ਤਰਜਮਾਨੀ ਕਰਦਾ ਹੈ ਜਿਸ ਤੇ ਸਾਰੇ ਭਾਰਤ ਨੂੰ ਮਾਣ ਹੈ।ਭਾਰਤ ਦੀ ਆਜ਼ਾਦੀ ਲਈ ਕੀਤੇ ਸੰਘਰਸ਼ ਵਿੱਚ ਵੀ ਸਿੱਖ ਕੌਮ ਨੇ ਸਭ ਤੋਂ ਵੱਧ ਕੁਰਬਾਨੀ ਦੇ ਕੇ ਤਕਰੀਬਨ 82 ਫ਼ੀਸਦੀ ਯੋਗਦਾਨ ਪਾਇਆ ਜਿਸ ਦੀ ਪੁਸ਼ਟੀ ਦਾ. ਪਟਾਭਾਈ ਰਾਮਈਆ, ਜਿਸ ਨੇ ਕਾਂਗਰਸ ਦਾ ਇਤਿਹਾਸ ਲਿਖਿਆ ਹੈ, ਦੇ ਅੰਕੜਿਆਂ ਤੋਂ ਹੁੰਦੀ ਹੈ। ਸਿੱਖ ਸਮਾਜ ਅੱਜ ਜਿਸ ਗਿਰਾਵਟ ਦਾ ਸ਼ਿਕਾਰ ਹੈ, ਐਸੀ ਗਿਰਾਵਟ ਤਾਂ ਅੰਗਰੇਜ਼ੀ ਸ਼ਾਸਨ ਵੇਲੇ ਵੀ ਨਹੀਂ ਸੀ ਜਦਕਿ ਭਾਰਤ ਦੇਸ਼ ਗੁਲਾਮ ਸੀ। ਹੁਣ ਤਾਂ ਸਾਡਾ ਦੇਸ਼ ਆਜ਼ਾਦ ਹੈ ਫਿਰ ਵੀ ਸਿੱਖੀ ਸਰੂਪ ਨੂੰ ਢਾਅ ਲੱਗਦੀ ਹੈ ਤਾਂ ਇਹ ਇੱਕ ਗੰਭੀਰ ਚਿੰਤਾ ਦਾ ਵਿਸ਼ਾ ਹੈ ਜਿਸ ਦੇ ਮੂਲ ਕਾਰਣਾਂ ਦੀ ਖੋਜ ਕਰਕੇ ਢੁਕਵੇਂ ਕਦਮ ਚੁੱਕਣ ਦੀ ਲੋੜ ਹੈ।ਅਗਿਆਨਤਾ ਦੇ ਕਾਰਣ ਸਮਾਜ ਦੀ ਤੰਗਦਿਲੀ ਅਤੇ ਗਲਤ ਸੋਚ ਕੇ ਕੇਸਾਂ ਨੂੰ ਕੇਵਲ ਸਿੱਖ ਧਰਮ ਦੇ ਧਾਰਮਿਕ ਚਿੰਨ੍ਹ ਤੱਕ ਹੀ ਸੀਮਿਤ ਰੱਖਿਆ ਹੈ ਅਤੇ ਕੇਸਾਂ ਦੀ ਮਹਤੱਤਾ ਨੂੰ ਅਧਿਆਤਮਿਕ, ਧਾਰਮਿਕ ਅਤੇ ਵਿਸ਼ੇਸ਼ ਕਰਕੇ ਵਿਗਿਆਨਕ ਪੱਖ ਤੋਂ ਗੰਭੀਰਤਾ ਨਾਲ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਕੇਸ਼ਾਂ ਦਾ ਸਬੰਧ ਕਿਸੇ ਧਰਮ ਨਾਲ ਇੰਨਾਂ ਨਹੀਂ ਜਿਨ੍ਹਾਂ ਕਿ ਇਨਸਾਨ ਦੇ ਸੰਪੂਰਣ ਸਰੀਰ ਨਾਲ ਹੈ, ਜਿਸ ਦਾ ਇਹ ਅਨਿੱਖੜਵਾਂ ਅੰਗ ਹਨ। ਦਸਵੇਂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਮਾਤਮਾ ਦੀ ਬਖ਼ਸ਼ੀ ਸਾਬਤ ਸੂਰਤ ਦਾ ਸਤਿਕਾਰ ਕਰਦਿਆਂ ਕੇਸਾਂ ਦੇ ਵਿਗਿਆਨਕ ਪੱਖ ਨੂੰ ਗੰਭੀਰਤਾ ਨਾਲ ਲਿਆ ਅਤੇ ਸੰਮਤ 1756 (ਸੰਨ 1699) ਦੀ ਵਿਸਾਖੀ ਵਾਲੇ ਦਿਨ ਨੂੰ ਅਨੰਦਪੁਰ ਸ਼ਾਹਿਬ ਵਿਖੇ ਖ਼ਾਲਸਾ ਪੰਥ ਦੀ ਸਥਾਪਨਾ ਕਰਨ ਸਮੇਂ ਅੰਮ੍ਰਿਤ ਦੀ ਦਾਤ ਬਖ਼ਸ਼ਣ ਉਪਰੰਤ ਪੰਜ ਕਕਾਰਾਂ ਵਿੱਚ ਪਹਿਲੀ ਬਣਤਰ ਕੇਸਾਂ ਨੂੰ ਦਿੱਤੀ ਅਤੇ ਇਸ ਅਸਥਾਨ ਦਾ ਨਾਮ ਵੀ ਕੇਸਗੜ੍ਹ ਸਾਹਿਬ ਰੱਖਿਆ।ਅਧਿਆਤਮਕ ਪੱਖ ਤੋਂ ਦੇਖਿਆ ਜਾਵੇ ਤਾਂ ਸਾਰੇ ਅਧਿਆਤਮਕ ਆਗੂ ਕੇਸਾਧਾਰੀ ਹੋਏ ਹਨ। ਕੇਸਾਂ ਦੀ ਸੁਭਾਵਕ ਅਤੇ ਸੁਤੰਤਰ ਹੋਂਦ ਇਨਸਾਨ ਨੂੰ ਇੱਕ ਕੁਦਰਤੀ ਜੀਵਨ ਜੀਉਂਣ ਲਈ ਪ੍ਰੇਰਿਤ ਕਰਦੀ ਹੈ। ਮਰਦ ਦੀ ਖ਼ੂਬਸੂਰਤੀ ਉਸ ਦੀ ਮਰਦਾਨਗੀ ਅਰਥਾਤ ਸੂਰਬੀਰਤਾ ਨਾਲ ਜੁੜੀ

ਹੋਈ ਹੈ ਅਤੇ ਕੇਸ ਇਨਸਾਨ ਦੀ ਸੂਰਬੀਰਤਾ ਦਾ ਚਿੰਨ੍ਹ ਹੈ। ਔਰਤ ਦੀ ਖ਼ੂਬਸੂਰਤੀ ਦਾ ਸਬੰਧ ਉਸ ਦੀ ਕੋਮਲਤਾ ਨਾਲ ਹੈ, ਸ਼ਾਇਦ ਇਸ ਲਈ ਪ੍ਰਮਾਤਮਾ ਨੇ ਔਰਤ ਨੂੰ ਦਾੜ੍ਹੀ-ਮੁੱਛਾਂ ਨਹੀਂ ਦਿੱਤੀਆਂ ਅਤੇ ਇਸ ਦੇ ਬਦਲੇ ਇਸਦੇ ਸਿਰ ਦੇ ਕੇਸ ਜ਼ਿਆਦਾ ਲੰਬੇ ਅਤੇ ਮਜ਼ਬੂਤ ਦੇਖਣ ਨੂੰ ਮਿਲਦੇ ਹਨ। ਕੇਸਾਂ ਦੀ ਮਹੱਤਤਾ ਨੂੰ ਮੁੱਖ ਰੱਖਦਿਆਂ ਅੱਜ ਵੀ ਗ਼ੈਰ ਸਿੱਖ ਸਮਾਜ ਵਿੱਚ ਆਪਣੇ ਪੀਰਾਂ-ਪੈਗੰਬਰਾਂ ਅਤੇ ਰਿਸ਼ੀਆਂ-ਮੁਨੀਆਂ ਦੀ ਖੁਸ਼ੀ ਅਤੇ ਅਸ਼ੀਰਵਾਦ ਪ੍ਰਾਪਤ ਕਰਨ ਲਈ ਮਸਨੂਈ ਕੇਸ ਲਗਾ ਕੇ ਉਨ੍ਹਾਂ ਦੇ ਸਤਿਕਾਰ ਵੱਜੋਂ ਪੁਰਬ ਮਨਾਏ ਜਾਂਦੇ ਹਨ। ਕੇਸਾਂ ਦੀ ਮਹੱਤਤਾ ਬਾਰੇ ਧਾਰਮਿਕ ਪੱਖ ਤੋਂ ਵਿਸ਼ਲੇਸ਼ਨ ਕੀਤਾ ਜਾਏ ਤਾਂ ਸਾਰੇ ਧਰਮਾਂ ਦੇ ਧਾਰਮਿਕ ਗ੍ਰੰਥਾਂ ਵਿੱਚ ਅੰਕਤ ਬਾਣੀ ਪ੍ਰਮਾਤਮਾ ਦੀ ਬਖਸ਼ੀ ਕੇਸਾਂ ਦੀ ਦਾਤ ਦਾ ਸਤਿਕਾਰ ਕਰਦੀ ਹੈ।

ਅੱਜ ਦਾ ਯੁੱਗ ਵਿਗਿਆਨਿਕ ਹੈ, ਇਸ ਲਈ ਕੇਸਾਂ ਨੂੰ ਵਿਗਿਆਨਿਕ ਦ੍ਰਿਸ਼ਟੀਕੋਣ ਤੋਂ ਸਮਝਣਾ ਹੋਰ ਵੀ ਜ਼ਰੂਰੀ ਹੈ। ਸਾਇੰਸ ਨੇ ਅੱਜ ਇਹ ਸਿੱਧ ਕਰ ਦਿੱਤਾ ਹੈ ਕਿ ਮਨੁੱਖੀ ਕੇਸ, ਮਾਨਵ ਸਰੀਰ ਦਾ ਇੱਕ ਜੀਉਂਦਾ-ਜਾਗਦਾ ਸ਼ਕਤੀਸ਼ਾਲੀ ਅੰਗ ਹੈ ਜਿਸ ਦੀ ਬਨਾਵਟ 'ਤੇ ਰਚਨਾ ਇਸ ਪ੍ਰਕਾਰ ਹੈ:-

ਆਕਸੀਜਨ- 28%
ਕਾਰਬਨ-50%
ਹਾਈਡਰੋਜਨ-6%
ਨਾਈਟਰੋਜਨ-11%
ਸਲਫਰ/ਗੰਧਕ-5%
ਕੁੱਝ ਕੁ ਕੈਲਸ਼ੀਅਮ ਅਤੇ ਅਗਨੀ ਵੀ ਹੈ।

ਸਾਬਤ ਸੂਰਤ ਅਰਥਾਤ ਕੇਸਾਂ ਦੀ ਬਦੌਲਤ ਸਾਡੀਆਂ ਕਈ ਸਰੀਰਕ ਲੋੜਾਂ ਪੂਰੀਆਂ ਹੁੰਦੀਆਂ ਹਨ, ਜਿਵੇਂ ਕਿ ਵਿਟਾਮਿਨ 'ਡੀ' ਸਰੀਰ ਦੀਆਂ ਹੱਡੀਆਂ, ਦੰਦਾਂ ਅਤੇ ਨਰਵਸ ਸਿਸਟਮ ਲਈ ਬਹੁਤ ਜ਼ਰੂਰੀ ਹੈ। ਕੇਸਾਂ ਦੀ ਐਸੀ ਕਿਰਿਆ ਹੈ ਜਿਸ ਦੇ ਫ਼ਲਸਰੂਪ ਇਨਸਾਨ ਦੇ ਸਰੀਰ ਵਿੱਚ ਲੋੜੀਂਦੀਆਂ ਧਾਤਾਂ, ਜਿਵੇਂ ਕਿ ਜਿਸਤ, ਕਰੋਮੀਅਮ, ਸਿੱਕਾ ਆਦਿ ਦਾ ਭੰਡਾਰ ਕਾਇਮ ਹੁੰਦਾ ਹੈ, ਜੋ ਕਈ ਪ੍ਰਕਾਰ ਦੀਆਂ ਬੀਮਾਰੀਆਂ ਦੀ ਰੋਕਥਾਮ ਲਈ ਜਰੂਰੀ ਹੈ। ਵਿਗਿਆਨਕ ਖੋਜ ਇਸ ਤੱਥ ਨੂੰ ਵੀ ਸਵੀਕਾਰ ਕਰਦੀ ਹੈ ਕਿ ਕੇਸ ਸਰੀਰ ਨੂੰ ਸਰਦੀ ਅਤੇ ਗਰਮੀ ਤੋਂ ਬਚਾਉਣ ਲਈ ਸਹਾਇਤਾ ਕਰਦੇ ਹਨ। ਇਸ ਪ੍ਰਕਾਰ ਕੇਸ ਮਨੁੱਖ ਦੀਆਂ ਅਨੇਕਾਂ ਸਰੀਰਕ ਲੋੜਾਂ ਦਾ ਕੁਦਰਤੀ ਸਾਧਨ ਹਨ, ਫਿਰ ਵੀ ਇਨਸਾਨ ਕੇਸਾਂ ਦਾ ਕਤਲ ਕਰਨ ਤੋਂ ਸੰਕੋਚ ਨਹੀਂ ਕਰਦਾ। ਜੇਕਰ ਕੇਸਾਂ ਦੀ ਕੋਈ ਮਹੱਤਤਾ ਹੀ ਨਹੀਂ ਤਾਂ ਫਿਰ ਮਸਨੂਈ ਕੇਸ-ਮੁੱਛਾਂ ਲਗਾ ਕੇ ਆਪਣੇ ਅਧਿਆਤਮਿਕ ਆਗੂਆਂ ਦੇ ਪੁਰਬ ਮਨਾਉਣ ਦਾ ਕੀ ਅਰਥ ਹੈ। ਸਿੱਖ ਧਰਮ ਦੇ ਸਾਰੇ ਗੁਰੂ ਸਾਹਿਬਾਨ ਨੇ ਕੇਸ ਧਾਰਨ ਕੀਤੇ ਅਤੇ ਮਾਨਵਤਾ ਨੂੰ ਵੀ ਕੇਸ ਧਾਰਨ ਕਰਨ ਲਈ ਪ੍ਰੇਰਿਤ ਕੀਤਾ। ਗੁਰੂ ਨਾਨਕ ਦੇਵ ਜੀ ਕੇਸਾਂ ਦੀ ਖ਼ੂਬਸੂਰਤੀ ਵੱਲ ਇਸ਼ਾਰਾ ਕਰਦੇ ਹਨ:-

***ਸੋਹਣੇ ਨਕ ਜਿੰਨ ਲੰਮੜੇ ਵਾਲਾ॥***

(ਅੰਗ-567)

ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ "ਸਾਬਤ ਸੂਰਤ ਦਸਤਾਰ ਸਿਰਾ" ਦਾ ਉਪਦੇਸ਼ ਕਰਦੇ ਹਨ ਜਿਸ ਤੋਂ ਸਾਰੀ ਮਾਨਵਤਾ ਨੂੰ ਪ੍ਰਮਾਤਮਾਂ ਦੀ ਬਖਸੀ ਦਾਤ ਕੇਸਾਂ ਨੂੰ ਕਾਇਮ ਰੱਖਣ ਅਤੇ ਇਨ੍ਹਾਂ ਦੀ ਸੰਭਾਲ ਕਰਨ ਦਾ ਉਪਦੇਸ਼ ਮਿਲਦਾ ਹੈ।

ਦਸਤਾਰ ਦੀ ਮਹੱਤਤਾ ਦਾ ਵਿਸ਼ਲੇਸ਼ਨ ਕੀਤਾ ਜਾਏ ਤਾਂ ਹਿੰਦੂ ਅਤੇ ਸਿੱਖ ਸਮਾਜ ਵਿੱਚ ਦਸਤਾਰ ਦੀ ਪ੍ਰਥਾ ਪੁਰਾਣੇ ਸਮੇਂ ਤੋਂ ਚੱਲਦੀ ਆ ਰਹੀ ਹੈ। ਬਾਕੀ ਧਰਮਾਂ ਦੇ ਲੋਕਾਂ ਨੇ ਵੀ ਸਿਰ ਨੂੰ ਢੱਕ ਕੇ ਰੱਖਣ ਦੀ ਮਰਯਾਦਾ ਨੂੰ ਕਿਸੇ-ਨ-ਕਿਸੇ ਰੂਪ ਵਿੱਚ ਯਾਨੀ ਟੋਪੀ ਜਾਂ ਕਿਸੇ ਹੋਰ ਢੰਗ ਨਾਲ ਢੱਕਣ ਦੀ ਲੋੜ ਨੂੰ ਸਵੀਕਾਰ ਕੀਤਾ ਹੈ। ਪੰਜਾਬ ਅਤੇ ਇਸ ਤੋਂ ਬਾਹਰ ਕਈ ਸਟੇਟਾਂ ਵਿੱਚ ਅੱਜ ਵੀ ਕਈ ਗ਼ੈਰ ਸਿੱਖ ਲੋਕੀਂ ਪਗੜੀ ਬੰਨ੍ਹਦੇ ਹਨ। ਹਿੰਦੂ ਸਮਾਜ ਵਿੱਚ ਪਗੜੀ ਦੀ ਪ੍ਰਥਾ ਖਤਮ ਹੋ ਕੇ ਕੇਵਲ ਵਿਆਹ-ਸ਼ਾਦੀ ਵੇਲੇ ਇੱਕ ਸਮਾਜਿਕ ਰਸਮ ਤੱਕ ਹੀ ਸੀਮਿਤ ਹੋ ਗਈ ਹੈ। ਸਿੱਖ ਸਮਾਜ ਵਿੱਚ ਦਸਤਾਰ ਭਾਵੇਂ ਸਮਾਜਿਕ ਅਤੇ ਧਾਰਮਿਕ ਪੱਖੋਂ ਸਜਾਈ ਜਾਂਦੀ ਹੈ, ਪਰ ਸਾਡੀ ਨੌਜਵਾਨ ਪੀੜ੍ਹੀ ਦਾ ਕਾਫੀ ਹਿੱਸਾ ਫੈਸ਼ਨ ਵਜੋਂ ਦੇਖਾ ਦੇਖੀ ਦਸਤਾਰ ਦੀ ਥਾਂ ਕੇਵਲ ਪਟਕਾ ਬੰਨ੍ਹਣ ਵੱਲ ਝੁਕਦਾ ਜਾ ਰਿਹਾ ਹੈ ਜੋ ਸਿੱਖ ਸਮਾਜ ਵਿੱਚ ਆ ਰਹੀ ਗਿਰਾਵਟ ਦਾ ਇੱਕ ਚਿੰਤਾਜਨਕ ਸੰਕੇਤ ਹੈ।

ਦਸਵੇਂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਾਬਤ ਸੂਰਤ ਅਤੇ ਦਸਤਾਰ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ

ਇਸੇ ਲਈ ਪਾਉਂਟਾ ਸਾਹਿਬ ਵਿਖੇ ਯਮਨਾ ਨਦੀ ਦੇ ਕੰਢੇ ਸਿੱਖਾਂ ਵਿੱਚ ਸੁੰਦਰ ਦਸਤਾਰ ਸਜਾਉਣ ਦਾ ਮੁਕਾਬਲਾ ਕਰਾਇਆ ਕਰਦੇ ਅਤੇ ਸੁੰਦਰ ਦਸਤਾਰ ਸਜਾਉਣ ਵਾਲੇ ਸਿੱਖ ਨੂੰ ਇਨਾਮ ਵੀ ਦਿੱਤੇ ਜਾਂਦੇ ਸਨ। ਇਸ ਅਸਥਾਨ ਤੇ ਗੁਰਦੁਆਰਾ ਦਸਤਾਰ ਅਸਥਾਨ ਸਥਾਪਿਤ ਹੈ। ਸਾਬਤ ਸੂਰਤ ਅਤੇ ਦਸਤਾਰ ਸਿੱਖ ਦਾ ਬਾਹਰੀ ਸਰੂਪ ਹੈ ਜਿਸ ਨਾਲ ਸਿੱਖ ਕੌਮ ਦੀ ਪਹਿਚਾਣ ਕਰਦੀ ਹੈ। ਇਸ ਸਰੂਪ ਅਤੇ ਪਹਿਚਾਣ ਸਦਕਾ ਹੀ ਸਿੱਖ ਕੌਮ ਦੀ ਸਰਦਾਰੀ ਹੈ ਜੋ ਭਾਰਤ ਦੇਸ਼ ਦੀ ਸ਼ਕਤੀ ਦਾ ਸੋਮਾ ਹੈ। ਇਸ ਸਰਦਾਰੀ ਨੂੰ ਕਾਇਮ ਰੱਖਣ ਭਾਈ ਤਾਰੂ ਸਿੰਘ ਨੇ ਜ਼ਾਲਮ ਨੂੰ ਕੇਸ ਕੱਟਣ ਨਹੀਂ ਸੀ ਦਿੱਤੇ ਅਤੇ ਸਿਰ ਦੀ ਖੋਪਰੀ ਕਟਵਾਉਣੀ ਸਵੀਕਾਰ ਕੀਤੀ ਸੀ। ਇਸੇ ਸਰਦਾਰੀ ਦੇ ਬਲਬੂਤੇ ਕਰੋੜ ਸਿੰਘੀਆਂ ਮਿਸਲ ਦੇ ਜਥੇਦਾਰ ਸ. ਬਘੇਲ ਸਿੰਘ ਨੇ ਆਪਣੀ ਬੀਰਤਾ ਦਾ ਡੰਕਾ ਬਜਾਇਆ ਅਤੇ ਦਿੱਲੀ ਉਪਰ ਬਾਰ-ਬਾਰ ਹਮਲੇ ਕਰਕੇ ਸੰਨ 1783 ਵਿੱਚ ਕਈ ਮਹੀਨੇ ਦਿੱਲੀ ਤੇ ਕਬਜ਼ਾ ਜਮਾਈ ਰੱਖਿਆ ਜਿਸ ਦੌਰਾਨ ਸਿੰਘਾਂ ਨੇ ਲਾਲ ਕਿਲ੍ਹੇ ਉਪਰ ਕੇਸਰੀ ਨਿਸ਼ਾਨ ਸਾਹਿਬ ਲਹਿਰਾ ਕੇ ਮੌਕੇ ਦੇ ਹਾਕਮ ਸ਼ਾਹ ਆਲਮ ਦੇ ਹੌਸਲੇ ਪਸਤ ਕਰ ਦਿੱਤੇ। ਸਿੰਘਾਂ ਨੇ ਕੁੱਝ ਸ਼ਰਤਾਂ ਰੱਖੀਆਂ ਜਿਸ ਨੂੰ ਸ਼ਾਹ ਆਲਮ ਨੇ ਪ੍ਰਵਾਨ ਕਰ ਲਿਆ। ਇਸ ਸਮਝੌਤੇ ਅਨੁਸਾਰ ਸ. ਬਘੇਲ ਸਿੰਘ ਆਪਣੇ 4000 ਘੋੜ ਸਵਾਰਾਂ ਸਮੇਤ ਦਿੱਲੀ ਠਹਿਰੇ ਅਤੇ ਬਾਕੀ ਸਿੰਘ ਪੰਜਾਬ ਪਰਤ ਆਏ। ਸ. ਬਘੇਲ ਸਿੰਘ ਨੇ ਸ਼ਹਿਰ ਦੇ ਸਿਰ ਕੱਢ ਮੁਸਲਮਾਨ ਵਸਨੀਕਾਂ ਅਤੇ ਹਿੰਦੂ-ਸਿੱਖ ਸ਼ਹਿਰੀਆਂ ਦੇ ਸਹਿਯੋਗ ਨਾਲ ਇਤਿਹਾਸਕ ਗੁਰ-ਅਸਥਾਨਾਂ ਦਾ ਪਤਾ ਲਗਾ ਕੇ ਗੁਰਦੁਆਰਿਆਂ ਦੀ ਉਸਾਰੀ ਕਰਵਾਈ ਅਤੇ ਇਨ੍ਹਾਂ ਵਿੱਚ ਗ੍ਰਥੀ ਸਿੰਘ ਬਿਠਾ ਕੇ ਗੁਰੂ ਘਰ ਦੀ ਸੇਵਾ ਆਰੰਭ ਕਰਵਾਈ। ਦੋ ਪੰਨਿਆਂ ਦੇ ਇਸ ਲੇਖ ਵਿੱਚ ਸਿੱਖ ਕੌਮ ਦੇ ਬੀਰਤਾ ਭਰੇ ਇਤਿਹਾਸ ਦਾ ਵਰਨਣ ਕਰਨਾ ਸੰਭਵ ਨਹੀਂ। ਸਿੱਖ ਕੌਮ ਦਾ ਸਦੀਆਂ ਪਰਾਣਾ ਇਤਿਹਾਸ ਭਾਰਤੀ ਇਤਿਹਾਸ ਦਾ ਅਨਿਖੜਵਾਂ ਅੰਗ ਹੈ ਜਿਸ ਦੀ ਪੂਰੀ ਖ਼ੋਜ ਕਰਕੇ ਨੌਜਵਾਨ ਪੀੜ੍ਹੀ ਵਿੱਚ ਦੇਸ਼ ਪ੍ਰਤੀ ਸੇਵਾ ਅਤੇ ਕੁਰਬਾਨੀ ਦੀ ਭਾਵਨਾ ਨੂੰ ਹੋਰ ਸੁਦ੍ਰਿੜ ਕੀਤਾ ਜਾ ਸਕਦਾ ਹੈ। ਜਿਸ ਕੌਮ ਨੇ ਆਪਣੀ ਸਾਬਤ ਸੂਰਤ ਅਤੇ ਦਸਤਾਰ ਦੇ ਧਾਰਮਿਕ ਚਿੰਨ੍ਹ ਸਦਕਾ ਸਰਦਾਰੀ ਪ੍ਰਾਪਤ ਕੀਤੀ ਅਤੇ ਭਾਰਤ ਦੀ ਗ਼ੁਲਾਮੀ ਸਮੇਂ ਵੀ ਆਪਣੀ ਹੋਂਦ ਨੂੰ ਚੜ੍ਹਦੀ ਕਲਾ ਵਿੱਚ ਰੱਖਿਆ, ਅੱਜ ਉਸੇ ਕੌਮ ਦੀ ਨੌਜਵਾਨ ਪੀੜ੍ਹੀ ਆਪਣੇ ਆਜ਼ਾਦ ਦੇਸ਼ ਵਿੱਚ ਰਹਿੰਦਿਆਂ ਵੀ ਸ਼ਰਾਬ ਅਤੇ ਹੋਰ ਅਨੇਕਾਂ ਨਸ਼ਿਆਂ ਦੇ ਕੋਹੜ ਵਿੱਚ ਇਲਿਪਤ ਹੋ ਕੇ ਆਪਣੇ ਸਰੂਪ ਨੂੰ ਬਰਬਾਦ ਕਰ ਰਹੀ ਹੈ। ਦਿਨ-ਬ-ਦਿਨ ਵੱਧ ਰਹੀ ਇਸ ਸਮਾਜਿਕ ਗਿਰਾਵਟ ਨੂੰ ਰੋਕਣ ਲਈ ਜੇ ਸਾਰਥਿਕ ਕਦਮ ਨਾ ਚੁੱਕੇ ਗਏ ਤਾਂ ਸਾਡੇ ਦੇਸ਼ ਦੀ ਤਾਕਤ ਕਮਜ਼ੋਰ ਹੋ ਜਾਵੇਗੀ।

## *ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ*

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦਾ ਇਸ ਅੰਕ ਨਾਲ ਇੱਕ ਸਾਲ 4 ਮਹੀਨੇ ਹੋ ਗਏ ਹਨ। ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

***ਮਾਇਆ ਭੇਜਣ ਲਈ ਪਤਾ:- ਨਸੀਬ ਸਿੰਘ ਸੇਵਕ, A/C No. 65077080586, ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।***

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

### ਸਮਾਂ ਇਲੈਕਸ਼ਨਾਂ ਦਾ

ਗੰਗਾ, ਖ਼ੁਦ ਮੈਲੀ, ਕਿਵੇਂ ਧੋ ਸਕਦੀ,
ਮੈਲੇ ਮਨਾਂ, ਤੇ ਪਾਪ ਦੇ ਛਿੱਟਿਆਂ ਨੂੰ?
ਮੌਤ ਕਿਸੇ ਨਾਲ ਵਿਤਕਰਾ ਨਹੀਂ ਕਰਦੀ,
ਖਾ ਜਾਂਦੀ ਏ ਕਾਲਿਆਂ ਚਿੱਟਿਆਂ ਨੂੰ।
ਜਿਹੜੇ ਹੋਣ ਸਿਆਣੇ ਉਹ ਬੰਨ੍ਹ ਲੈਂਦੇ,
ਮਾਰ ਖੋਰਿਆਂ ਝੋਟਿਆਂ ਫਿੱਟਿਆਂ ਨੂੰ।
ਆਇਆ ਕੈਲਵੀ ਸਮਾਂ ਇਲੈਕਸ਼ਨਾਂ ਦਾ,
ਕੱਠੇ ਕਰ, ਹੁਣ ਰੋੜਿਆਂ ਇੱਟਿਆਂ ਨੂੰ।

### ਸਮੇਂ ਦੀ ਕਦਰ

ਤਿੰਨ ਜੀਅ ਤੇ ਘਰ 'ਚ ਤੀਹ ਘੜੀਆਂ,
ਘੜੀ ਸਾਜ਼ ਦੀ ਜਿਵੇਂ ਦੁਕਾਨ ਹੋਵੇ।
ਕਦਰ ਸਮੇਂ ਦੀ ਕੋਈ ਵੀ ਜਾਣਦਾ ਨਹੀਂ,
ਭਾਵੇਂ ਨਿਰਧਨ ਤੇ ਭਾਵੇਂ ਧੰਨਵਾਨ ਹੋਵੇ।
ਕਿਸੇ ਸਭਾ, ਸੁਸਾਇਟੀ 'ਚ ਜਾ ਵੇਖੋ,
ਅਕਸਰ ਲੇਟ ਹੀ ਮੁੱਖ ਮਹਿਮਾਨ ਹੋਵੇ।
ਜਿੱਥੇ ਕੈਲਵੀ, ਸਮਾਂ ਬਰਬਾਦ ਹੋਵੇ,
ਉਸ ਕੌਮ ਦੀ ਕਿਸ ਤਰ੍ਹਾਂ ਸ਼ਾਨ ਹੋਵੇ?

### ਵਾਗ ਡੋਰ

ਕੰਮ, ਉਹਦੇ ਜਹਾਨ ਵਿੱਚ ਹੋਣ ਸੌਖੇ,
ਧਨ, ਤਾਕਤ ਦਾ ਜੇਬ ਵਿੱਚ ਜ਼ੋਰ ਹੋਵੇ।
ਪਹੁੰਚ ਰਾਜਸੀ ਹੋਵੇ, ਜਾਂ ਹੋਏ ਵਰਕਰ,
ਰਿਸ਼ਵਤਖੋਰ, ਸਮਗਲਰ ਜਾਂ ਚੋਰ ਹੋਵੇ।
ਨਾਅਰੇ ਮਾਰਦੀ ਭੀੜ ਜੋ ਜੋੜ ਸਕੇ,
ਜ਼ਿੰਦਾ ਬਾਦ ਦੀ ਪਿੱਛੇ ਘਨਘੋਰ ਹੋਵੇ।
ਬਣਦਾ ਚੌਧਰੀ ਕੈਲਵੀ ਉਹ ਬੰਦਾ,
ਹੱਥ ਉਹਦੇ ਹੀ, ਵਾਗ ਤੇ ਡੋਰ ਹੋਵੇ।

### ਵੋਟਰ ਤੇ ਸਰਕਾਰ

ਰੁੱਤਾਂ ਆਉਂਦੀਆਂ ਤੇ ਰੁੱਤਾਂ ਜਾਂਦੀਆਂ ਨੇ,
ਬੀਤ ਗਈ ਜੁਆਨੀ ਨਹੀਂ ਯਾਰ ਮਿਲਦੀ।
ਲੀੜਾ ਕੱਪੜਾ ਪੈਸਾ ਤਾਂ ਮਿਲ ਸਕਦੈ,
ਐਪਰ ਅਕਲ ਨਹੀਂ ਕਦੇ ਉਧਾਰ ਮਿਲਦੀ।
ਪੱਕੀ ਗੱਲ ਇਹ ਕੈਲਵੀ ਜਾਣ ਮੇਰੀ,
ਹਾਰੇ ਦਿਲ ਜੋ, ਉਸ ਨੂੰ ਹਾਰ ਮਿਲਦੀ।
ਵੋਟਰ, ਜਦੋਂ ਜ਼ਮੀਰ ਹਨ ਵੇਚ ਦੇਂਦੇ,
ਓਦੋਂ ਚੱਜ ਦੀ ਨਹੀਂ ਸਰਕਾਰ ਮਿਲਦੀ।

### ਹੋਕਾ

ਭ੍ਰਿਸ਼ਟਾਚਾਰ ਲੈ ਲਓ, ਦੁਰਾਚਾਰ ਲੈ ਲਓ,
ਅਸੀਂ ਵੇਚਦੇ ਹਾਂ ਅਨਾਚਾਰ ਬੇਲੀ।
ਚਿੱਟਾ, ਕਾਲਾ ਜਾਂ ਪੀਲਾ, ਕੋਈ ਧਨ ਦੇਵੋ,
ਮਾਲ ਚੁੱਕ ਲਓ ਨਕਦ ਉਧਾਰ ਬੇਲੀ।
ਸਾਡੇ ਵਣਜ ਵਿੱਚ ਟੰਗ ਅੜਾਏ ਜਿਹੜਾ,
ਝੱਲੇ ਪਿੰਡ 'ਤੇ ਉਹ ਅਤਿਆਚਾਰ ਬੇਲੀ।
ਆਓ ਕੈਲਵੀ ਸਾਡੇ ਆ ਗਲੇ ਲੱਗੋ,
ਜੀਵਨ ਅਪਣਾ ਲਵੋ ਸੁਆਰ ਬੇਲੀ।

9878381474

# ਕਾਵਿ ਕਿਆਰੀ

## ਅੱਜ ਕੱਲ ਦੇ ਬਾਰੇ- ਇੱਕ ਵਿਅੰਗ

ਮੈਂ ਬਾਬਾ ਆਇਆ-ਜਿੰਨ ਭੂਤ ਕਢਵਾ ਲਉ।
ਲੇਖ ਜਿੰਨ੍ਹਾਂ ਦੇ ਮਾੜੇ ਲੋਕੋ,ਵਧੀਆ ਨਵੇਂ ਲਿਖਾ ਲਉ।

ਆਜਾ ਬੀਬੀ ਬਹਿ ਜਾ ਕੋਲੇ,ਐਸਾ ਮੰਤਰ ਲਾਵਾਂ।
ਤੇਰੇ ਘਰ ਵਾਲੇ ਨੂੰ ਤੇਰਾ,ਨੌਕਰ ਹੁਣੇ ਬਣਾਵਾਂ।
ਸਬਜ਼ੀ ਧਰੂ,ਬਣਾਊ ਰੋਟੀ,ਭਾਂਡੇ ਵੀ ਮੰਜਵਾ ਲਓ-----
ਮੈਂ ਬਾਬਾ ਆਇਆ------------

ਇਸ ਬੀਬੀ ਵਿੱਚ ਰੂਹ ਓਪਰੀ,ਕਰਾਂ ਇਲਾਜ ਮੈਂ ਪੱਕਾ।
ਦਸ ਹਜ਼ਾਰ ਰੁਪਈਆ ਲੱਗੂ,ਕਰਾਂ ਨਾਂ ਬਹੁਤਾ ਧੱਕਾ।
ਕੀ ਮਜਾਲ ਫਿਰ ਭੂਤ ਚੰਬੜ ਜੇ,ਇਹ ਮੈਥੋਂ ਲਿਖਵਾ ਲਓ।
ਮੈਂ ਬਾਬਾ ਆਇਆ--------

ਮੈਂ ਹਾਂ ਬਾਬਾ ਪੂਰਾ ਭਾਂਡਾਂ,ਤਲੀ ਤੇ ਸਰੋਂ ਜਮਾਵਾਂ।
ਘਰ ਨੂੰ ਖੇਰੂੰ ਖੇਰੂੰ ਕਰਦਿਆਂ,ਨੂੰਹ ਤੇ ਸੱਸ ਲੜਾਵਾਂ।
ਪਿਓ ਪੁੱਤਰ ਵਿੱਚ ਅਣਬਣ ਹੋਜੇ,ਭਾਈ ਭਾਈ ਲੜਵਾ ਲਓ।
ਮੈਂ ਬਾਬਾ ਆਇਆ-------

ਬਾਬੇ ਦਾ ਤਾਂ(ਮੇਰਾ ਤਾਂ ਇਹ)ਢਿੱਡ ਦਾ ਮਸਲਾ,
ਕੋਈ ਮਰੇ ਕੋਈ ਜੀਵੇ।
ਚੰਗਾ ਪਹਿਲੇ ਮੌਜ ਉਡਾਵੇ,ਵਧੀਆ ਖਾਵੇ ਪੀਵੇ।
ਆਪੇ ਈ ਲੋਕੀ ਭੱਜੇ ਆਉਂਦੇ,ਲੱਖ ਤੁਸੀਂ ਸਮਝਾ ਲਓ।
ਮੈਂ ਬਾਬਾ ਆਇਆ--------

ਵੇਖਿਓ ਕਿਧਰੇ ਭੁੱਲ,ਬਾਬੇ ਨਾਲ ਨਾ ਲੈ ਲਿਓ ਪੰਗਾ।
ਕਿਸੇ ਦੇ ਕੰਮ ਚ ਟੰਗ ਅੜਾਉਣੀ,ਕੰਮ ਨਾ ਹੋਵੇ ਚੰਗਾ।
'ਜਾਚਕ'ਅਪਣਾ ਜ਼ੋਰ ਲਗਾਵੇ,ਅਪਣਾ ਤੁਸੀਂ ਲਗਾ ਲਓ
ਮੈਂ ਬਾਬਾ ਆਇਆ,ਜਿੰਨ ਭੂਤ ਕਢਵਾ ਲਓ।

ਮਾਸਟਰ ਸੁਖਦੇਵ ਸਿੰਘ 'ਜਾਚਕ'
9464005685

## ਧੰਨ ਗੁਰੂ ਨਾਨਕ ਦੇਵ ਜੀ

ਸਤਿ ਕਰਤਾਰ,ਨਿਰੰਕਾਰ, ਮਹਾਂ ਅਵਤਾਰ।
ਦੁੱਖੀਏ ਮਜਲੂਮਾਂ ਲਈ ਆਇਆ ਵਿੱਚ ਸੰਸਾਰ।
ਸੰਨ 1469 ਈਸਵੀ ਨੂੰ ਤਲਵੰਡੀ ਚ।
ਪ੍ਰਗਟ ਹੋਇਆ ਇੱਕ ਇਲਾਹੀ ਨੂਰ।
ਜੀਹਨੇ ਪਾਪ ਦੀ ਧੁੰਦ,ਅਗਿਅਨਤਾ,ਦਾ ਨੇਰ੍ਹਾ
ਦੁਨੀਆਂ ਚੋਂ ਕੀਤਾ ਦੂਰ।
ਪਿਤਾ ਕਾਲੂ ਦੇ ਘਰ ਤ੍ਰਿਪਤਾ ਮਾਤਾ,
ਦੀ ਕੁੱਖ ਨੂੰ ਆਕੇ ਭਾਗ ਹੈ ਲਾਏ।
ਤੱਕਕੇ ਚਿਹਰੇ ਦਾ ਨੂਰ ਉਹਦਾ ਹਰ,
ਨਰ ਨਾਰੀ ਨਿਹਾਲ-ਨਿਹਾਲ ਹੋ ਜਾਏ।
ਪਾਂਧੇ ਕੋਲ ਗਿਆ ਪੜ੍ਹਨ ਲਈ ਸੀ,
ਪਾਂਧੇ ਨੂੰ ਹੀ ਉਸਨੇ ਪੜ੍ਹਨੇ ਪਾਇਆ।
ਨਿੱਕੀ ਉਮਰੇ ਸਨ ਉਸ ਮੱਝਾਂ ਚਾਰੀਆਂ,
ਕੀਤੀ ਆਣ ਸਰਪ ਨੇ ਉਸਨੂੰ ਛਾਇਆ।
ਭਾਈ ਲਾਲੋ ਦੀ ਮਿਸੀ ਰੋਟੀ ਖਾਧੀ,
ਛੱਡਕੇ ਸੱਜਣ ਠੱਗ ਦਾ ਖੀਰ ਕੜਾਹ।
ਦਸਾਂ ਨੌਹਾਂ ਦੀ ਕੀਤੀ ਕਿਰਤ ਨੂੰ,
ਗਰੀਬ ਭੁੱਖੇ ਦੀ ਮੂੰਹ ਵਿੱਚ ਦੇ ਪਾ।
ਮਰਦਾਨੇ ਨੂੰ ਸੀ ਠੰਡਾ ਜਲ ਛਕਾਇਆ,
ਭਾਰੇ ਪੱਥਰ ਨੂੰ ਸੀ ਪੰਜਾ ਲਾ ਕੇ।
ਨਾਲੇ ਸਿੱਧ ਭੱਟਾਂ ਨਾਲ ਕੀਤੀ ਗੋਸ਼ਟੀ,
ਕੀਤੇ ਉਹਨਾ ਦੇ ਦੂਰ ਭੁਲੇਖੇ ਕੋਲ ਬਿਠਾਕੇ,
ਉਸ ਰੱਬ ਦੇ ਨੂਰ ਇਲਾਹੀ ਨੇ ਤਾਰੇ,
ਕਈ ਵੱਡੇ-ਵੱਡੇ ਪਾਪੀ ਮਹਾਂ ਹੰਕਾਰੀ।
ਕੌਡਾ ਰਾਖਸ਼,ਸਜਣ ਠੱਗ ਵਰਗੇ ਜਿਹੇ,
ਝੁਕ ਗਿਆ ਆ ਕੇ ਬਲੀ ਕੰਧਾਰੀ।
ਰਾਹ ਸੱਚ ਦੇ ਪਾਇਆ ਸਾਰੀ ਦੁਨੀਆ,

ਨੂੰ ਦੇ ਕੇ ਸੱਚ ਦਾ ਸੱਚਾ ਅਮਨ ਉਪਦੇਸ਼।
ਰੱਬ ਸਾਡੇ ਹੈ ਸਭਨਾ ਅੰਦਰ ਵੱਸਦਾ,
ਨਹੀਂ ਮਿਲਦਾ ਬੰਦਿਆ ਭਗਵੇਂ ਭੇਸ।
ਮੋਹ ਨਾ ਕੀਤਾ ਸੀ ਦੁਨੀਆਦਾਰੀ ਦਾ,
ਨਾ ਕੀਤਾ ਸਨ ਇੱਕਠੇ ਮੋਤੀ ਮਾਣਕ।
ਇੱਕ ਤੇਰਾ ਨਾਮ ਹੀ ਬੱਸ ਸੱਚਾ,
ਧੰਨ ਗੁਰੂ ਨਾਨ,ਧੰਨ ਗੁਰੂ ਨਾਨਕ

ਸ.ਕੁਲਦੀਪ ਸਿੰਘ ਕੰਚਲ
9855356029

## ਬਾਲ ਕਵਿਤਾ- ਕੰਪਿਊਟਰ

ਪਾਪਾ ਜੀ ਨੇ ਖਰੀਦਿਆ ਕੰਪਿਊਟਰ।
ਸਿਖਣ ਲਈ ਹੈ ਰੱਖਿਆ ਟਿਊਟਰ।

ਖੇਹਲਣ ਦੇ ਸਾਰੇ ਗੁਰ ਨੇ ਸਿਖਾਏ।
ਨਵੀਂ ਤਕਨੀਕ ਤੇ ਨਵੇਂ ਅਧਿਆਏ।

ਕਿਨੇ ਹੀ ਸੁੰਦਰ ਫੁੱਲ-ਬਗੀਚੇ।
ਵੇਖ ਕੇ ਪੱਤਝੜ ਅੱਖੀਆਂ ਮੀਚੇ।

ਵੱਖ-ਵੱਖ ਕਿਸਮ ਦੇ ਨਾਂਅ ਲਿਖਾਏ।
ਤਿਕੋਨੇ,ਅੱਧ-ਚੱਕਰ,ਵਰਗ'ਚ ਬਣਾਏ।

ਕਿੰਨੀ ਸੋਹਣੀ ਇਹ ਲਿਖੇ ਲਿਖਾਈ।
ਸੋਹਣੇ ਅੱਖਰਾਂ ਦੀ ਸੁੰਦਰ ਛਪਾਈ।

ਗਿਣਤੀ-ਮਿਣਤੀ ਝੱਟ ਕਰ ਦੇਵੇ।
ਹੋਈ ਗਲਤੀ ਨੂੰ ਰੱਦ ਕਰ ਦੇਵੇ।

ਸਿਆਣਿਆਂ ਲਈ ਅਨਮੋਲ ਖਜ਼ਾਨਾ।
ਬਾਲ-ਪਾੜ੍ਹਿਆਂ ਲਈ ਖੇਡ-ਬਹਾਨਾ।

ਸੰਭਾਲ ਇਹਦੀ ਹੈ ਬਹੁਤ ਜਰੂਰੀ।
ਮਹਿੰਗੀ ਵਸਤੂ ਰਹੇ ਖਾਹਿਸ਼ ਅਧੂਰੀ।

'ਆਜ਼ਾਦ ਤਕਨੀਕ ਨਿਆਰੀ ਹੈ।
ਇਹ ਨਵੇਂ ਯੁੱਗ ਦੀ ਤਿਆਰੀ ਹੈ।

ਰਣਜੀਤ ਆਜ਼ਾਦ ਕਾਂਝਲਾ
ਧੂਰੀ (ਸੰਗਰੂਰ)
94646-97781

## ਕਵਿਤਾ

ਸਰਦਾਰੀ ਸੋਖੀ ਨਹੀਂ ਥਿਆਈ ਮਿਲੀ ਵਾਰ ਜਾਨ ਖਾਲਸਾ।
ਉੱਚੀ ਰੱਖਣੀ ਏ ਆਪਾ ਇਸ ਪੱਗੜੀ ਦੀ ਸ਼ਾਨ ਖਾਲਸਾ।
ਲੈ ਕੇ ਨੀਲੀ,ਪੀਲੀ ਖੱਟੀ ਲੰਬੀ ਚੌੜੀ ਪੱਗ।
ਠੋਕ-ਠੋਕ ਬੰਨੀਂ ਤੈਨੂੰ ਦੇਖੇ ਸਾਰਾ ਜੱਗ।
ਦੇਖ ਤੇਰੀ ਟੌਹਰ ਅਸ਼-ਅਸ਼ ਕਰ ਉੱਠੇ ਇਹ ਜਹਾਨ ਖਾਲਸਾ।
ਸਰਦਾਰੀ------

ਭਾਈ ਤਾਰੂ ਵਾਂਗੂੰ ਆਪਾ ਹੱਸ-ਹੱਸ ਖੋਪੜੀ ਲੁਹਾਉਣੀ।
ſ,ਲੀ ਜੋ ਸਰਦਾਰੀ ਨਾ ਭਾੜੇ ਭੰਗ ਦੇ ਗੁਆਉਣੀ ।
ਗੁਣ ਚੰਗੇ ਅਪਣਾ ਕੇ ਬਣ ਜਾ ਮਹਾਨ ਖਾਲਸਾ।
ਸਰਦਾਰੀ------

ਅੰਗਰੇਜ ਰਾਜ ਵਿੱਚ ਹੁੰਦਾ ਜਿਵੇਂ ਕਿੰਗ ਖਾਲਸਾ।
ਉਵੇਂ ਰਾਜ ਖਾਲਸਾ 'ਚ ਹੋਊ ਸਾਡਾ ਸਿੰਘ ਖਾਲਸਾ।
ਦਸਮੇਂ ਗੁਰੂ ਨੇ ਦਿੱਤਾ ਪੱਗ ਉਤੋਂ ਵਾਰ ਆਪਣਾ ਜਹਾਨ ਖਾਲਸਾ।
ਸਰਦਾਰੀ--------

ਦਿੱਤਾ ਗੁਰਾਂ ਨੇ ਜੋ ਤਾਜ ਰੱਖਣਾ ਸੰਭਤਲ ਖਾਲਸਾ।
ਗੁਆ ਨਾ ਕਿਤੇ ਦੇਵੀ ਆਕੇ ਵਿੱਚ ਲਾਲਸਾ।
ਰੱਖੀ ਹਿੱਕ ਨਾਲ ਲਾਕੇ ਮਿਲੀ ਕਿਰਪਾਨ ਤੇ ਮਿਆਨ ਖਾਲਸਾ।
ਸਰਦਾਰੀ----

ਦੁਸਾਝਵੀਂ ਗੁਰੂ ਨੇ ਆਪਾ ਨੂੰ ਜੋ ਦਿਤੀਆਂ ਨੇ ਸਰਦਾਰੀਆਂ।
ਜਾਨ ਨਾਲੋਂ ਵਧ ਰੱਖਣੀਆਂ ਆਪਾਂ ਨੇ ਪਿਆਰੀਆਂ।
ਖਾਤਰ ਪੱਗ ਦੀ ਹੱਸ-ਹੱਸ ਹੋ ਜਾਣੀ ਕੁਰਬਾਨ ਖਾਲਸਾ।
ਸਰਦਾਰੀ------

ਰਾਮ ਪ੍ਰਕਾਸ਼ ਟੋਨੀ
9876351093

## ਜੜਾਂ ਰਹੇ ਸਿੱਖੀ ਦੀਆਂ ਪੁੱਟ ਯਾਰੋ

ਨਿਰਮਲ ਪੰਥ ਨੂੰ ਚਾੜ੍ਹਿਆ ਗੇੜ ਪੁੱਠਾ,
ਇਨ੍ਹਾਂ ਸਿੱਖਾਂ ਦੀ ਆਪਸੀ ਫੁੱਟ ਯਾਰੋ।

ਅਕਾਲੀ ਦਲ ਗਿਣੇ ਨਹੀਂ ਗਿਣ ਹੁੰਦੇ,
ਜਣੇ-ਖਣੇ ਨੇ ਬਣਾ ਲਿਆ ਗੁੱਟ ਯਾਰੋ।

ਚਿੱਟੇ,ਪੀਲੇ ਚੋਗੇ ਵਾਲਿਆਂ ਲਈ,
ਪੰਥ ਬਣ ਗਿਆ ਲੰਕਾ ਦੀ ਲੁੱਟ ਯਾਰੋ।

ਉਂਝ ਕੇਸਧਾਰੀ,ਮਨੋਂ ਜਮਾਂ ਮੋਨੇ,
ਜੜਾਂ ਰਹੇ ਨੇ ਸਿੱਖੀ ਦੀਆਂ ਪੁੱਟ ਯਾਰੋ।

ਸਿਆਸਤ ਧਰਮ ਦੇ ਉੱਤੇ ਹੋਈ ਭਾਰੂ
ਰਹੀ ਗਲਾ ਧਰਮ ਦਾ ਘੁੱਟ ਯਾਰੋ।

'ਸ਼ਾਨ'ਜਾਪਦਾ ਨਾਨਕ ਪੰਥ ਇਨ੍ਹਾਂ,
ਦੇਣਾ ਰਸਾਤਲ ਦੇ ਵਿੱਚ ਸੁੱਟ ਯਾਰੋ।

ਹਰਬੰਸ ਸਿੰਘ 'ਸ਼ਾਨ'
ਪਿੰਡ ਬਗਲੀ ਕਲਾਂ
ਮੋਬਾ-98785-73068

## ਮੇਰਾ ਬਾਪੂ- ਇੱਕ ਸੁਤੰਤਰਤਾ ਸੈਨਾਨੀ ਦੀ ਗਾਥਾ

ਆਜ਼ਾਦੀ ਦੀ ਖਾਤਰ ਬਾਪੂ ਜਦ ਵੀ ਜੇਹਲੀਂ ਜਾਂਦਾ ਸੀ,
ਦੇਸ ਅਜ਼ਾਦ ਕਰਾ ਕੇ ਰਹਾਂਗੇ ਏਹੀ ਨਾਹਰੇ ਲਾਂਦਾ ਸੀ।

ਜੈਤੋ ਦੇ ਮੋਰਚੇ ਵਿੱਚ ਤੇ ਲੂਣ ਸਤਿਆਗ੍ਰਹਿ ਜੋ ਗਾਂਧੀ ਦਾ,
ਸਭ ਤੋਂ ਅੱਗੇ ਤੁਰਦਾ ਸੀ ਦ੍ਰਿੜ ਇਰਾਦਾ ਉਸ ਪਾਂਧੀ ਦਾ।

ਨਾਭਾ ਜੇਲ੍ਹ'ਚ ਨਹਿਰੂ ਦੇ ਨਾਲ ਜਿਹੜੇ ਦਿਨ ਬਿਤਾਏ ਸੀ,
ਉਸ ਨਾਲ ਜੋਸ਼ ਹੋਰ ਵੀ ਭਰਿਆ ਗੁਰੁ ਗੋਬਿੰਦ ਦੇ ਜਾਏ ਜੀ।

ਜ਼ੁਲਮ ਗੋਰਿਆਂ ਦੇ ਸਹਿ ਸਹਿ ਕੇ ਜਦ ਬਾਪੂ ਘਰ ਆਂਦਾ ਸੀ,
ਹੋਕਾ ਦਿੰਦਾ, ਉਠੋ ਸਿੰਘੋ ਝੰਡਾ ਚੁੱਕੋ ਸਭ ਨੂੰ ਪਿੱਛੇ ਲਾਂਦਾ ਸੀ।

ਜੱਲਿਆਂ ਵਾਲੇ ਬਾਗ ਦਾ ਸਾਕਾ ਜਦ ਬਾਪੂ ਨੇ ਡਿੱਠਾ ਸੀ,
ਅੰਦਰਲੀ ਰੂਹ ਕੰਬ ਗਈ ਸਾਰੀ ਐਸਾ ਜੁਲਮ ਨਾ ਡਿੱਠਾ ਸੀ।

ਅੱਧੀ ਤੋਂ ਵੱਧ ਉਮਰ ਬਾਪੂ ਨੇ ਜੇਲ੍ਹਾਂ ਦੇ ਵਿੱਚ ਕੱਟੀ ਸੀ,
ਘਰ ਬਾਹਰ ਸਭ ਰੁਲ ਗਏ ਸਭਦੇ ਰੁਲ ਗਈ ਸਭ ਦੀ ਹੱਟੀ ਸੀ।

ਲੁੱਟੇ ਪੁੱਟੇ ਗਏ ਸਭ ਲੋਕੀ ਖ਼ੂਨ ਵੀ ਬੜਾ ਵਹਾਇਆ ਸੀ,
ਬੜੇ ਤਸੀਹੇ ਸਹਿ ਕੇ ਬਾਪੂ ਅਜ਼ਾਦੀ ਲੈ ਘਰ ਆਇਆ ਸੀ।

ਲਾ ਲਾ ਚਰਬੀ ਖ਼ੂਨ ਦਾ ਗਾਰਾ ਮਹਿਲ ਜੋ ਨਵਾਂ ਬਣਾਇਆ ਸੀ,
ਸਭ ਨੂੰ ਬੜਾ ਸਕੂਨ ਸੀ ਮਿਲਿਆ ਆਪਣਾ ਰਾਜ ਬਣਾਇਆ ਸੀ।

ਰੀਝ ਅਜ਼ਾਦੀ ਦੀ ਵੀ ਹੋ ਗਈ ਰੀਝ ਜੋ ਕਿ ਸਭ ਦੇ ਦਿਲ ਦੀ ਸੀ,
ਕਿਸੇ ਨੂੰ ਤਾਮਿਲ ਪੱਤਰ ਮਿਲਿਆ ਕਿਸੇ ਨੂੰ ਪੈਨਸ਼ਨ ਮਿਲਦੀ ਸੀ।

ਪਰ ਪੰਜਾਬੀ ਨੂੰ ਅਣਗੌਲਿਆ ਕੀਤਾ ਅਪਣੀਆਂ ਸਰਕਾਰਾਂ ਨੇ,
ਦਿਲ ਨੂੰ ਧੱਕਾ ਡਾਢਾ ਲੱਗਾ ਸੀ ਕੀਤਾ ਵਿਰੋਧ ਹਜ਼ਾਰਾਂ ਨੇ।

ਫਿਰ ਪੰਜਾਬੀ ਸੂਬੇ ਦੇ ਲਈ ਬਾਪੂ ਜੇਲ੍ਹਾਂ ਭਰੀਆਂ ਸੀ,
ਜੇਲ੍ਹ'ਚ ਡੱਕਦੇ ਫਿਰ ਛੱਡ ਦੇਂਦੇ ਇਹ ਕਿਹੀਆਂ ਦਿਲਬਰੀਆਂ ਸੀ।

ਜਦੋਂ ਪੰਜਾਬੀ ਸੂਬਾ ਬਣਿਆ ਭਾਵੇਂ ਛੋਟੇ ਤੋਂ ਵੀ ਛੋਟਾ ਸੀ,
ਲੀਡਰ ਸੀ ਚੁੱਪ ਕਰ ਬਹਿ ਗਏ,ਖਾ ਕੇ ਵੱਡਾ ਧੋਖਾ ਸੀ।

ਪਰ ਹੁਣ ਬੈਠਾ ਬਾਪੂ ਮੇਰਾ ਨਿੱਤ ਪਾਠ ਜਾਪ ਦਾ ਕਰਦਾ ਸੀ,
ਦਿਨ ਤੇ ਰਾਤੀਂ ਲਿਖਦਾ ਰਹਿੰਦਾ ਨਾਲ ਕਿਤਾਬਾਂ ਪੜ੍ਹਦਾ ਸੀ।

ਦੋ ਮਜਹਬਾਂ ਦੇ ਬੱਚੇ ਉਸਨੇ ਘਰ ਆਪਣੇ ਵਿੱਚ ਰੱਖੇ ਸੀ,
ਪੜ੍ਹਨ ਲਿਖਣ ਤੇ ਖਾਣ ਪੀਣ ਨੂੰ ਜਿਵੇਂ ਉਹ ਆਪਣੇ ਹੀ ਬੱਚੇ ਸੀ।

ਸਿੱਖਿਆ ਤੇਰੀ ਮਨ ਵਿੱਚ ਵੱਸਦੀ ਬੋਲ ਤੇਰਾ ਕਦੇ ਭੁੱਲਦਾ ਨਹੀਂ,
ਗੁਰੂ ਗ੍ਰੰਥ ਤੋਂ ਬਿਨਾ ਬੱਚਿਓ ਕਰਨਾ ਕਿਤੇ ਵੀ ਸ਼ਜਦਾ ਨਹੀਂ।

ਅੰਮ੍ਰਿਤ ਵੇਲਾ ਤੇਰਾ ਬਾਪੂ ਕਿਥੋਂ ਲੱਭ ਲਿਆਵਾਂ ਮੈਂ
ਰੱਬ ਦਾ ਹੱਥ ਸੀ ਤੇਰੇ ਸਿਰ ਤੂੰ ਸਭ ਨੂੰ ਕਰਦਾ ਛਾਵਾਂ ਸੈਂ।

ਹੁਣ ਤੂੰ ਬਾਪੂ ਕਿੱਥੇ ਰਹਿਨਾ ਏਂ ਕਿਸ ਨਾਲ ਗੱਲਾਂ ਕਰਦਾ ਏਂ,
ਜਾ ਫਿਰ ਗੋਦੀ ਨਿਰੰਕਾਰ ਦੀ ਪਾਠ ਆਨੰਦ ਦਾ ਕਰਦਾ ਏ।

ਜਿੱਥੇ ਰਹਿਨਾ ਏਂ ਜਿਵੇਂ ਵੀ ਰਹਿਨਾ ਏਂ ਚੜ੍ਹਦੀ ਕਲਾ'ਚ ਬਾਪੂ ਜੀ,
ਰੱਬ ਦੇ ਘਰ ਵਿੱਚ ਡੇਰਾ ਤੇਰਾ,ਆਨੰਦ ਮਾਣੇ ਤੁਸੀਂ ਬਾਪੂ ਜੀ।

ਅੰਮ੍ਰਿਤ ਕੌਰ ਕੰਬੋਜ

## ਚਾਰ ਮੁਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

*ਮਹਾਂ ਕਾਵਿ ਦੇ ਕਵੀ ਸ. ਮੇਵਾ ਸਿੰਘ ਜੀ ਦੀ ਕਿਰਤ ਨੂੰ ਕਾਫੀ ਸਲਾਹਿਆ ਗਿਆ ਹੈ ਪਾਠਕਾਂ ਨੇ ਇਸ ਨੂੰ ਲਗਾਤਾਰ ਛਾਪਣ ਦੀ ਮੰਗ ਕੀਤੀ ਹੈ ਸੋ ਉਪਰੋਕਤ ਮਹਾਂ ਕਾਵਿ ਹਰ ਅੰਕ ਵਿੱਚ ਲੜੀ ਜੋੜ ਕੇ ਛਾਪਿਆ ਜਾਇਆ ਕਰੇਗਾ।*

*ਸੰਪਾਦਕ*

## ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਦੀ ਸ਼ਹੀਦੀ

### ਸਾਹਿਬਜਾਦੇ ਦਾ ਕਮਾਲ

26- ਖਾ ਖਾ ਤੀਰਾਂ ਦੇ ਜਖ਼ਮ ਅਨੇਕ ਯੋਧੇ,
ਤੜਪ ਰਹੇ ਸੀ ਪਏ ਅਜ਼ਾਬ ਅੰਦਰ।
ਪਿਦਰ ਇਕ ਪਾਸੇ, ਪਿਸਰ ਦੂਜੇ ਪਾਸੇ,
ਛੱਡ ਰਹੇ ਸੀ ਤੀਰ ਇਤਾਬ ਅੰਦਰ।
ਚੁਣ ਚੁਣ ਸੈਂਕੜੇ ਸੂਰਮੇ ਗ਼ਰਕ ਕੀਤੇ,
ਸੂਬਾ ਤੜਵਦਾ ਇਜ਼ਤਿਰਾਬ ਅੰਦਰ।
ਸਿੰਘਾਂ ਜਿਹੜੀ ਚਮਕੌਰ ਵਿੱਚ ਮਾਰ ਮਾਰੀ,
ਪੜ੍ਹੀ ਸੁਣੀ ਨਾ ਕਿਸੇ ਕਿਤਾਬ ਅੰਦਰ।

27- ਵੇਖ ਐਡ ਬਹਾਦਰੀਬਾਲਕੇ ਦੀ,
ਮੁਗ਼ਲ ਫ਼ੌਜ ਡਾਢੀ ਸ਼ਰਮਸਾਰ ਹੋਈ।
ਸੀਨੇ ਬੱਜਰ ਦੇ ਕੱਦ ਸੀ ਰਾਖਸਾਂ ਦੇ,
ਮਾਰ ਤੀਰਾਂ ਦੀ ਨਹੀਂ ਸਹਾਰ ਹੋਈ।
ਸੁੱਕੇ ਪੱਤ ਜਿਉਂ ਹਵਾ ਦੇ ਨਾਲ ਉੱਡਦੇ,
ਬਹੁਤੀ ਫ਼ੌਜ ਮੈਦਾਨੋਂ ਫ਼ਰਾਰ ਹੋਈ।
ਪੰਜ ਇੱਕ ਪਾਸੇ ਲੱਖਾਂ ਇੱਕ ਪਾਸੇ,
ਐਸੀ ਜੰਗ ਨਾ ਇਸ ਸੰਸਾਰ ਹੋਈ।

### ਸਾਹਿਬਜ਼ਾਦੇ ਦੀ ਸ਼ਹੀਦੀ

28- ਜਿਉਂ ਜਿਉਂ ਬਾਣ ਲੱਗੇ, ਤਿਉਂ ਤਿਉਂ ਰੋਹ ਜਾਗੇ,
ਸੂਬਾ ਗੁੱਸੇ 'ਚ ਭੱਖ ਕੇ ਲਾਲ ਹੋਇਆ।
ਤਾਨ੍ਹੇ ਮਾਰ ਵੰਗਾਰਦਾ ਫ਼ੌਜ ਤਾਈਂ,
ਚਿਹਰਾ ਵਿਗੜ ਕੇ ਵਾਂਗ ਚੰਡਾਲ ਹੋਇਆ।
ਚਾਰੇ ਪਾਸਿਓਂ ਘੇਰਿਆ ਸ਼ੇਰ ਬੱਚਾ,
ਬੇਵਸ ਸੀ ਗੁਰੂ ਕਾ ਲਾਲ ਹੋਇਆ।
ਹੋਏ ਵਾਰ ਸਹੰਸਰ ਇੱਕ ਵਾਰੀ,
ਉੱਤੇ ਧਰਤ ਦੇ ਡਿੱਗ ਨਿਢਾਲ ਹੋਇਆ।

### ਗੁਰੂ ਜੀ ਵੱਲੋਂ ਅਕਾਲ ਪੁਰਖ ਦਾ ਸ਼ੁਕਰ ਕਰਨਾ

29- ਡਿੱਗਾ ਧਰਤ 'ਤੇ ਸਦਾ ਦੀ ਨੀਂਦ ਸੁੱਤਾ,
ਮੁੜਕੇ ਸ਼ੇਰ ਨਾ ਫੇਰ ਬੇਦਾਰ ਹੋਇਆ।
ਬੈਠੇ ਬਾਮ 'ਤੇ ਵੇਖਿਆ ਪਤਾਸ਼ਾਹ ਨੇ,
ਦੂਜਾ ਲਖ਼ਤਿ-ਜਿਗਰ ਨਿਸਾਰ ਹੋਇਆ।
ਸਤਿ ਸ੍ਰੀ ਅਕਾਲ ਬੁਲਾਇ ਮੂੰਹੋਂ,
ਪਰਵਰਦਗਾਰ ਦਾ ਸ਼ੁਕਰ ਗੁਜ਼ਾਰ ਹੋਇਆ।
ਦੂਜੀ ਕਰਜ਼ ਦੀ ਕਿਸ਼ਤ ਅਦਾ ਕਰਕੇ,
ਅੱਜ ਸੁਰਖ਼ਰੂ ਤੇਗ਼-ਜੁਝਾਰ ਹੋਇਆ।

30- ਪੰਥ ਲਈ ਜੁਝਾਰ ਕੁਰਬਾਨ ਹੋਇਆ,
ਪੰਜੇ ਸਿੰਘ ਸ਼ਹੀਦੀਆਂ ਪਾਇ ਚੱਲੇ।
ਦਾਗ਼ ਸਿੱਖੀ ਨੂੰ ਮੂਲ ਨਾ ਲੱਗਣ ਦਿੱਤਾ,
ਖਾਧੀ ਪਾਹੁਲ ਦੀ ਕਸਮ ਨਿਭਾਇ ਚੱਲੇ।
ਵੱਡੇ ਵੱਡੇ ਜੋ ਮੁਗ਼ਲ ਜਰਨੈਲ ਆਹੇ,
ਕੋਈ ਚੋਟ ਕਲੇਜੜੇ ਖਾਇ ਚੱਲੇ।
ਕਿਸੇ ਜਣਨੀ ਨੇ ਐਸੇ ਨਾ ਸੁਤ ਜਣਨੇ,
ਜਾਂਦੇ ਹੋਏ ਉਹ ਸੀਸ ਨਿਵਾਇ ਚੱਲੇ।

## ਅੱਠ ਪੋਹ ਦਾ ਸੂਰਜ ਅਸਤ ਹੋ ਜਾਣਾ

31- ਅੱਠ ਪੋਹ ਦਾ ਸੂਰਜ ਅਸਤ ਹੋਇਆ,
ਬੈਠੇ ਗੜ੍ਹੀ 'ਤੇ ਗੁਰੂ ਨਿਹਾਰਦੇ ਸੀ।
ਧਰਤ ਭਿਜ ਕੇ ਲਹੂ ਥੀਂ ਲਾਲ ਹੋਈ,
ਸੁੱਤੇ ਲਾਲ ਚਮਕਾਰੇ ਮਾਰਦੇ ਸੀ।
ਤੇਰੀ ਦਾਤ ਮੈਂ ਤੁਧ ਨੂੰ ਸੌਂਪ ਦਿੱਤੀ,
ਭਾਣਾ ਮੰਨਕੇ ਸ਼ੁਕਰ ਗੁਜ਼ਾਰਦੇ ਸੀ।
ਤੁੱਛ ਜਹੀ ਇਹ ਭੇਟ ਮਨਜ਼ੂਰ ਕਰਨੀ,
ਪਰਵਰਦਗਾਰ ਦੇ ਤਾਈਂ ਪੁਕਾਰਦੇ ਸੀ।

## ਮਹਾਨ ਕੁਰਬਾਨੀ

32- ਕਰ ਕੇ ਸੁਤ ਕੁਰਬਾਨ ਦੋ ਵਤਨ ਉਤੋਂ,
ਦੀਦੇ-ਤਰ ਨਾ ਸਾਹਿਬੇ-ਕਮਾਲ ਹੋਏ।
ਉਵੇਂ ਦਿਲ ਬੁਲੰਦੀਆਂ ਰਿਹਾ ਛੋਂਹਦਾ,
ਭਾਣਾ ਮੰਨ ਕੇ ਅਤਿ ਨਿਹਾਲ ਹੋਏ।
ਦਸ਼ਰਥ ਬਾਦਸ਼ਾਹ ਜਾਨ ਗਵਾਇ ਬੈਠਾ,
ਅੱਖੋਂ ਦੂਰ ਜਾਂ ਲਾਡਲੇ ਲਾਲ ਹੋਏ।
ਭਾਰਤ ਵਿੱਚ ਅਭਿਮੰਨੂੰ ਦਾ ਕਤਲ ਹੋਇਆ,
ਦਰਦ-ਏ- ਗ਼ਮ ਥੀਂ ਪਾਂਡੂ ਨਿਢਾਲ ਹੋਏ।
ਮੇਘਨਾਥ ਦਾ ਲੰਕਾ 'ਚ ਕਤਲ ਹੋਇਆ,
ਰਾਵਣ ਪਾਸੋਂ ਨਾ ਅਸ਼ਕ ਸੰਭਾਲ ਹੋਏ।
ਯੂਸ਼ਫ਼ ਬਿਰਹੋਂ ਦੇ ਵਿੱਚ ਯਾਕੂਬ ਜੈਸੇ,
ਰੋਇ ਰੋਇ ਕੇ ਹਾਲ-ਬੇਹਾਲ ਹੋਏ।
ਪੁੱਤਰ ਬਿਰਹੋਂ ਅਜ਼ਾਬ ਹੈ ਬਹੁਤ ਵੱਡਾ,
ਹੱਥੋਂ ਏਸਦੇ ਪੀਰ ਮਲਾਲ ਹੋਏ।
ਧੰਨ! ਧੰਨ! ਗੋਬਿੰਦ ਨਾ ਉਫ਼ ਕੀਤੀ,
ਅੱਖਾਂ ਸਾਹਮਣੇ ਲਾਲ ਹਲਾਲ ਹੋਏ।

33- ਪੀ ਕੇ ਜ਼ਾਮ-ਏ-ਸ਼ਹਾਦਤ ਪਿਸਰ ਦੋਵੇਂ,
ਧਰੂ ਜਿਹਾ ਮਰਤਬਾ ਪਾਇ ਗਏ।
ਹਸ਼ਰ ਤੀਕ ਕੁਰਬਾਨੀ ਇਹ ਯਾਦ ਰਹਿਣੀ,
ਸੁੱਤੀ ਕੌਮ ਦੇ ਤਾਈਂ ਜਗਾਇ ਗਏ।
ਬੱਚੇ ਸ਼ੇਰਾਂ ਦੇ ਸ਼ੇਰ ਹੀ ਸਦਾ ਹੁੰਦੇ,
ਹਿਰਨਾਂ ਤਾਈਂ ਇਹ ਸਬਕ ਸਿਖਾਇ ਗਏ।
ਬਾਂਝ ਪਈ ਚਮਕੌਰ ਦੀ ਧਰਤ ਉੱਤੇ,
ਸੋਨ-ਅੱਖਰੀਂ ਨਾਮ ਲਿਖਾਇ ਗਏ।

## ਸੂਬੇ ਵੱਲੋਂ ਫਿਰ ਹਮਲਾ ਕਰਨਾ

34- ਟੁਰੇ ਵੱਲ ਫ਼ਿਰਦੌਸ ਜਾਂ-ਬਾਜ਼ ਸਾਰੇ,
ਸੂਬੇ ਖੁਸ਼ੀ ਦਾ ਡੰਕਾ ਵਜਾਇਆ ਈ।
ਪਕੜੇ ਗੜ੍ਹੀ 'ਚੋਂ ਗੁਰੂ ਤਨਹਾ ਬੈਠਾ,
ਸਾਰੀ ਫ਼ੌਜ ਨੂੰ ਹੁਕਮ ਸੁਣਾਇਆ ਈ।
ਸਰੇ-ਸ਼ਾਮ ਫਿਰ ਜੰਗੇ-ਆਗਾਜ਼ ਕੀਤਾ,
ਸਭੋ ਦੀਨ-ਈਮਾਨ ਗਵਾਇਆ ਈ।
ਅਲੀ ਅਲੀ ਕਰ ਤੀਰ ਬਰਸਾਉਣ ਲੱਗੇ,
ਚੱਲਣ ਤੋਪਾਂ ਕੁਹਰਾਮ ਮਚਾਇਆ ਈ।

## ਗੁਰੂ ਜੀ ਵੱਲੋਂ ਫਿਰ ਲੜਾਈ ਵਿੱਚ ਡਟਣਾ

35- ਵੇਖ ਸੂਬੇ ਦੀ ਨੀਤ ਬਦਨੀਤ ਹੋਈ,
ਗੁਰੂ ਸਾਂਭਿਆ ਤੀਰ ਕਮਾਨ ਤਾਈਂ।
ਗਿਆਰਾਂ ਸਿੰਘ ਜੋ ਬਚੇ ਆ ਨਾਲ ਬੈਠੇ,
ਸੋਧਣ ਵਾਸਤੇ ਮੁਗ਼ਲ ਸ਼ੈਤਾਨ ਤਾਈਂ।
ਪਹਿਲਾ ਤੀਰ ਜਾਂ ਗੁਰੂ ਨੇ ਭੇਟ ਕੀਤਾ,
ਜਾਇ ਲਗਿਆ ਖ਼ਾਨ ਜਹਾਨ ਤਾਈਂ।
ਇੱਕ ਤੀਰ ਨੇ ਹੋਸ਼ ਭੁਲਾਇ ਦਿੱਤੇ,
ਕਈ ਭੱਜਗੇ ਛੋੜ ਮੈਦਾਨ ਤਾਈਂ।

# ਗਿਆਨੀ ਦਿੱਤ ਸਿੰਘ ਦਾ ਬਹੁ ਗਿਣਤੀ ਸਿੱਖ ਨਾਂ ਨਹੀਂ ਜਾਣਦੇ ਜਦ ਕਿ ਬਹਿਸ ਦੌਰਾਨ ਉਸ ਤੋਂ ਹਾਰੇ ਦਇਆਨੰਦ ਦੇ ਨਾਮ 'ਤੇ ਪੰਜਾਬ ਦੇ ਹਰ ਸ਼ਹਿਰ 'ਚ ਵੱਡੀ ਸੰਸਥਾ ਚੱਲ ਰਹੀ ਹੈ

ਸ. ਨਛੱਤਰ ਸਿੰਘ

■ ਪ੍ਰਿੰਸੀਪਲ ਗੰਗਾ ਸਿੰਘ ਤੋਂ ਗੁਰਬਾਣੀ ਦਾ ਇੱਕ ਸਲੋਕ ਸੁਣ ਕੇ ਇੱਕ ਗੈਰ ਧਰਮੀ ਦਾ ਤਾਂ ਜੀਵਨ ਬਦਲ ਗਿਆ, ਪਰ ਅਸੀਂ ਪੂਰੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਵੀਂ ਕੁਝ ਨਹੀਂ ਸਿੱਖਿਆ।

■ ਪਾਠੀ ਪੂਰੀ ਭੇਟਾ ਲੈਣ ਲਈ ਜੌਆਂ ਨੂੰ ਖ਼ਾਦ ਤਾਂ ਪਾ ਰਹੇ ਹਨ ਪਰ ਘਰ ਵਾਲਿਆਂ ਨੂੰ ਇਹ ਸਮਝਾਉਣ ਦਾ ਯਤਨ ਨਹੀਂ ਕਰਦੇ ਕਿ ਪਾਠ ਸਫਲ ਤਾਂ ਹੋਣਾ ਹੈ ਜੇ ਤੁਸੀਂ ਇਸ ਨੂੰ ਧਿਆਨ ਨਾਲ ਸੁਣ/ਸਮਝ ਕੇ ਇਸ 'ਤੇ ਅਮਲ ਕਰਨ ਦੀ ਕੋਸ਼ਿਸ਼ ਅਰੰਭ ਕਰੋਗੇ, ਜੌਆਂ ਦੇ ਹਰੇ ਹੋਣ ਜਾਂ ਨਾ ਹੋਣ ਨਾਲ ਪਾਠ ਦੀ ਸਫਲਤਾ ਨਾਲ ਕੋਈ ਸਬੰਧ ਨਹੀਂ ਹੈ।

■ ਜੋਤ ਅੱਗ ਦੇਵਤਾ ਦੀ ਪੂਜਾ, ਕੁੰਭ ਪਾਣੀ ਦੇਵਤਾ ਦੀ ਪੂਜਾ ਅਤੇ ਨਰੀਅਲ ਜੀਵ ਬਲੀ ਦਾ ਪ੍ਰਤੀਕ ਹੈ, ਜਿਹੜੇ ਕਿ ਹਵਨ/ਯੱਗ ਸਮੇਂ ਕੀਤੀਆਂ ਜਾਂਦੀਆਂ ਹਨ।

ਕਿੰਨੇ ਅਫਸੋਸ ਦੀ ਗੱਲ ਹੈ ਕਿ ਗਿਆਨੀ ਦਿੱਤ ਸਿੰਘ ਦਾ ਤਾਂ ਬਹੁ ਗਿਣਤੀ ਸਿੱਖ ਨਾਂ ਵੀ ਨਹੀਂ ਜਾਣਦੇ ਜਦ ਕਿ ਬਹਿਸ ਦੌਰਾਨ ਉਸ ਤੋਂ ਹਾਰੇ ਦਇਆਨੰਦ ਦੇ ਨਾਮ 'ਤੇ ਪੰਜਾਬ ਦੇ ਹਰ ਸ਼ਹਿਰ 'ਚ ਕੋਈ ਨਾ ਕੋਈ ਵੱਡੀ ਸੰਸਥਾ ਚੱਲ ਰਹੀ ਹੈ। ਇਹ ਸ਼ਬਦ ਗੁਰਮਤਿ ਗਿਆਨ ਮਿਸ਼ਨਰੀ ਕਾਲਜ ਲੁਧਿਆਣਾ ਦੇ ਪ੍ਰਚਾਰਕ ਭਾਈ ਨਛੱਤਰ ਸਿੰਘ ਨੇ ਕਾਲਜ ਵੱਲੋਂ ਬੱਚਿਆਂ ਲਈ ਇੱਥੇ ਲਗਾਏ ਗਏ ਕੈਂਪ ਦੌਰਾਨ ਉਸ ਸਮੇਂ ਕਹੇ ਜਦੋਂ ਉਨ੍ਹਾਂ ਵੱਲੋਂ ਕਲਾਸ ਦੇ ਬੱਚਿਆਂ ਤੋਂ ਪੁੱਛੇ ਗਏ ਸਵਾਲ:- ਗਿਆਨੀ ਦਿੱਤ ਸਿੰਘ ਕੌਣ ਸਨ? ਦੇ ਜਵਾਬ ਵਿੱਚ ਸਿਰਫ ਇੱਕ ਬੱਚਾ ਇਤਨਾ ਹੀ ਦੱਸ ਸਕਿਆ ਕਿ ਉਸ ਨੇ ਗਿਆਨੀ ਦਿੱਤ ਸਿੰਘ ਦਾ ਨਾਮ ਤਾਂ ਸੁਣਿਆ ਹੈ, ਪਰ ਉਹ ਉਸ ਦੇ ਜੀਵਨ ਬਾਰੇ ਕੁਝ ਨਹੀਂ ਜਾਣਦਾ। ਭਾਈ ਨਛੱਤਰ ਸਿੰਘ ਨੇ ਕਿਹਾ ਕਿ ਗਿਆਨੀ ਦਿੱਤ ਸਿੰਘ ਸਿੱਖ ਧਰਮ ਦਾ ਉਹ ਵਿਦਵਾਨ ਸੀ ਜਿਸ ਨੇ ਆਰੀਆ ਸਮਾਜ ਦੇ ਸੰਸਥਾਪਕ ਸਵਾਮੀ ਦਇਆ ਨੰਦ, ਜਿਸ ਨੂੰ ਕੋਈ ਵੀ ਵਿਦਵਾਨ ਕਿਸੇ ਵੀ ਧਾਰਮਿਕ ਵਿਚਾਰ ਵਟਾਂਦਰੇ ਵਿੱਚ ਹਰਾ ਨਹੀਂ ਸੀ ਸਕਿਆ, ਨੂੰ ਐਸਾ ਹਰਾਇਆ ਕਿ ਸਵਾਮੀ ਦਇਆ ਨੰਦ ਨੂੰ ਇਹ ਕਹਿਣਾ ਪਿਆ ਕਿ ਅੱਗੇ ਤੋਂ ਉਹ ਕਿਸੇ ਸਿੱਖ ਵਿਦਵਾਨ ਨੂੰ ਤਾਂ ਕੀ ਕਿਸੇ ਸਿੱਖ ਬੱਚੇ ਨੂੰ ਵੀ ਧਰਮ ਸਬੰਧੀ ਕੋਈ ਸਵਾਲ ਨਹੀਂ ਪੁੱਛੇਗਾ।

ਉਨ੍ਹਾਂ ਕਿਹਾ ਕਿ ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਵਲੋਂ ਹੋਰਨਾਂ ਵਿਦਵਾਨਾਂ ਨਾਲ ਰਲ ਕੇ ਚਲਾਈ ਸਿੰਘ ਸਭਾ ਦਾ ਹੀ ਨਤੀਜਾ ਸੀ ਕਿ ਸਿੱਖ ਧਰਮ ਦੇ ਪ੍ਰਚਾਰ ਨੇ ਮੋੜ ਕੱਟਿਆ ਤੇ ਅੱਜ ਵਾਲੀ ਸ਼੍ਰੋਮਣੀ ਕਮੇਟੀ ਹੋਂਦ ਵਿੱਚ ਆਈ ਪਰ ਇਸ ਕਮੇਟੀ ਨੇ ਹੀ ਉਨ੍ਹਾਂ ਵਿਦਵਾਨਾਂ ਨੂੰ ਇਸ ਕਦਰ ਵਿਸਾਰ ਦਿੱਤਾ ਹੈ ਕਿ ਉਨ੍ਹਾਂ ਦੇ ਨਾਮ 'ਤੇ ਇੱਕ ਵੀ ਵੱਡੀ ਸੰਸਥਾ ਨਹੀਂ ਖੋਲ੍ਹ ਸਕੀ ਤੇ ਨਾ ਹੀ ਉਨ੍ਹਾਂ ਵਲੋਂ ਸਿੱਖ ਧਰਮ ਦੇ ਪ੍ਰਚਾਰ ਵਿੱਚ ਪਾਏ ਯੋਗਦਾਨ ਸਬੰਧੀ ਅਗਲੀ ਪੀੜ੍ਹੀ ਨੂੰ ਕੋਈ ਜਾਣਕਾਰੀ ਹੀ ਦਿੱਤੀ ਜਾ ਰਹੀ ਹੈ, ਜਿਸ ਦਾ ਸਿੱਟਾ ਇਹ ਹੈ ਕਿ ਅੱਜ ਸਾਡੇ ਬੱਚੇ ਸਿੱਖ ਪੰਥ ਦੇ ਮਹਾਨ ਵਿਦਵਾਨ ਪ੍ਰਿੰ. ਗੰਗਾ ਸਿੰਘ, ਭਾਈ ਕਾਹਨ ਸਿੰਘ ਨਾਭਾ, ਪ੍ਰੋ. ਸਾਹਿਬ ਸਿੰਘ ਆਦਿ ਦੇ ਜੀਵਨ ਅਤੇ ਉਨ੍ਹਾਂ ਵੱਲੋਂ ਰਚੇ ਸਾਹਿਤ ਤੋਂ ਪੂਰੀ ਤਰ੍ਹਾਂ ਬੇਖ਼ਬਰ ਹਨ। ਜਦੋਂ ਕਿ ਸਵਾਮੀ ਦਇਆ ਨੰਦ ਦੇ ਨਾਮ 'ਤੇ ਲੁਧਿਆਣਾ 'ਚ ਬਹੁਤ ਵੱਡਾ ਡੀ.ਐਮ.ਸੀ ਹਸਪਤਾਲ ਤੇ ਤਕਰੀਬਨ ਹਰ ਸ਼ਹਿਰ ਵਿੱਚ ਡੀ.ਏ.ਵੀ ਕਾਲਜ ਤੇ ਸਕੂਲ ਖੋਲ੍ਹ ਕੇ ਉਸ ਦੇ ਮਿਸ਼ਨ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ।

ਭਾਈ ਨਛੱਤਰ ਸਿੰਘ ਨੇ ਪਿੰ: ਗੰਗਾ ਸਿੰਘ ਦੀ ਪੁਸਤਕ 'ਚੋਂ ਹਵਾਲਾ ਦਿੰਦੇ ਹੋਏ ਦੱਸਿਆ ਕਿ ਉਨ੍ਹਾਂ ਨੇ ਖੁਦ ਆਪਣੀ ਪੁਸਤਕ ਵਿੱਚ ਲਿਖਿਆ ਹੈ ਕਿ ਇੱਕ ਵਾਰ ਉਹ ਰੇਲ ਗੱਡੀ ਵਿੱਚ ਸਫਰ ਕਰ ਰਿਹਾ ਸੀ ਤਾਂ ਉਨ੍ਹਾਂ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਲੋਕਾਂ ਦਾ ਪਾਠ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਉਨ੍ਹਾਂ ਨੇ ਇਸ

ਸਲੋਕ ਦਾ ਪਾਠ ਕੀਤਾ "ਚਿੰਤਾ ਤਾਂ ਕੀ ਕੀਜੀਐ ਜੋ ਅਨਹੋਨੀ ਹੋਇ॥ ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥51॥" ਤਾਂ ਉਨ੍ਹਾਂ ਦੇ ਨਜ਼ਦੀਕ ਬੈਠੇ ਕਿਸੇ ਹੋਰ ਧਰਮ ਦੇ ਮੁਸਾਫਰ ਨੇ ਪ੍ਰਿੰ. ਗੰਗਾ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਇਸ ਦਾ ਪਾਠ ਦੁਬਾਰਾ ਕਰਨ। ਪ੍ਰਿੰ. ਗੰਗਾ ਸਿੰਘ ਨੇ ਇਸ ਸਲੋਕ ਦਾ ਦੁਬਾਰਾ ਪਾਠ ਕੀਤਾ। ਉਸ ਮੁਸਾਫਰ ਨੇ ਕਿਹਾ ਕਿ ਇੱਕ ਵਾਰ ਫਿਰ ਸੁਣਾਓ। ਉਨ੍ਹਾਂ ਫਿਰ ਪਾਠ ਕਰ ਦਿੱਤਾ ਤੇ ਉਸ ਸੱਜਨ ਨੂੰ ਪੁੱਛਿਆ ਕਿ ਉਹ ਇਸ ਸਲੋਕ ਦਾ ਪਾਠ ਦੁਬਾਰਾ ਕਿਉਂ ਸੁਣਨਾ ਚਾਹੁੰਦੇ ਹਨ? ਉਸ ਮੁਸਾਫਰ ਨੇ ਕਿਹਾ ਕਿ ਉਸ ਦੇ ਨੌਜਵਾਨ ਜਵਾਈ ਦੀ ਮੌਤ ਹੋ ਗਈ ਹੈ ਤੇ ਉਹ ਉਸ ਦਾ ਸੰਸਕਾਰ ਕਰਵਾ ਕੇ ਮੁੜ ਰਿਹਾ ਹੈ। ਉਸ ਦਾ ਮਨ ਇਤਨੀ ਪ੍ਰੇਸ਼ਾਨੀ ਅਤੇ ਚਿੰਤਾ ਵਿੱਚ ਸੀ ਕਿ ਉਸ ਨੂੰ ਨਾ ਨੀਂਦ ਆ ਰਹੀ ਸੀ ਅਤੇ ਨਾ ਹੀ ਰੋਟੀ ਖਾਣ ਨੂੰ ਦਿਲ ਕਰਦਾ ਸੀ। ਇਸ ਸਲੋਕ ਨੇ ਮੇਰਾ ਜੀਵਨ ਬਦਲ ਦਿੱਤਾ ਹੈ ਤੇ ਮੇਰੀ ਚਿੰਤਾ ਹੀ ਮੁਕਾ ਦਿੱਤੀ ਹੈ ਕਿਉਂਕਿ ਹੁਣ ਮੈਨੂੰ ਸਮਝ ਆ ਗਈ ਹੈ ਕਿ ਇਸ ਸੰਸਾਰ ਵਿੱਚ ਕੋਈ ਵੀ ਸਦਾ ਥਿਰ ਰਹਿਣ ਵਾਲਾ ਨਹੀਂ ਤੇ ਸਭ ਨੇ ਹੀ ਇਸੇ ਰਸਤੇ ਹੀ ਚਲੇ ਜਾਣਾ ਹੈ। ਇਸ ਲਈ ਜੇ ਇਹ ਕੋਈ ਅਣਹੋਣੀ ਹੀ ਨਹੀਂ ਤਾਂ ਚਿੰਤਾ ਕਿਸ ਗੱਲ ਦੀ ਕੀਤੀ ਜਾਵੇ।

ਭਾਈ ਨਛੱਤਰ ਸਿੰਘ ਨੇ ਕਿਹਾ ਹੈਰਾਨੀ ਇਸ ਗੱਲ ਦੀ ਹੈ ਕਿ ਇੱਕ ਗੈਰ ਧਰਮ ਨੂੰ ਮੰਨਣ ਵਾਲੇ ਮੁਸਾਫਿਰ ਦਾ ਤਾਂ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਇੱਕ ਸਲੋਕ ਨੇ ਹੀ ਜੀਵਨ ਬਦਲ ਦਿੱਤਾ ਪਰ ਸਾਡੇ ਕੋਲ ਤਾਂ ਉਨ੍ਹਾਂ ਦੇ ਸਿਰਫ 57 ਸਲੋਕ ਹੀ ਨਹੀਂ ਬਲਕਿ ਪੂਰਾ ਗੁਰੂ ਗ੍ਰੰਥ ਸਾਹਿਬ ਜੀ ਹਨ ਜਿਸ ਵਿੱਚ ਅਨੇਕਾਂ ਹੀ ਜੀਵਨ ਸੇਧਾਂ ਦਿੱਤੀਆਂ ਹਨ ਤਾਂ ਇਹ ਬਾਣੀ ਸਾਡੇ 'ਤੇ ਅਸਰ ਕਿਉਂ ਨਹੀਂ ਕਰਦੀ? ਇਸ ਦਾ ਕਾਰਣ ਉਨ੍ਹਾਂ ਇਹ ਦੱਸਿਆ ਕਿ ਅਸੀਂ ਗੁਰਬਾਣੀ ਦਾ ਪਾਠ ਇਸ ਨੂੰ ਸਮਝਣ ਜਾਂ ਕੁਝ ਸਿੱਖਣ ਲਈ ਨਹੀਂ ਬਲਕਿ ਇਸ ਨੂੰ ਇੱਕ ਰਸਮੀ ਕਰਮਕਾਂਡ ਬਣਾ ਕੇ ਕਰਾ ਰਹੇ ਹਾਂ। ਉਨ੍ਹਾਂ ਕਿਹਾ ਕਿ ਗੁਰਬਾਣੀ ਤਾਂ ਇੱਕ ਹੈ ਪਰ ਇਸ ਨੂੰ ਵਪਾਰ ਬਣਾ ਕੇ ਪਾਠ ਕਰਨ ਵਾਲਿਆਂ ਨੇ ਇਸ ਦੇ 75 ਕਿਸਮ ਦੇ ਅਖੰਡ ਪਾਠ ਬਣਾ ਰੱਖੇ ਹਨ, ਜਿਵੇਂ ਕਿ ਅਖੰਡ ਪਾਠ, ਮੌਨ ਪਾਠ, ਸਿਰ ਫੇਰ ਪਾਠ, ਸੰਪਟ ਪਾਠ ਤੇ ਪਤਾ ਨਹੀਂ ਕਿੰਨੇ ਹੋਰ ਕਿਸਮ ਦੇ ਪਾਠ। ਪਾਠ ਰੱਖਣ ਸਮੇਂ ਕੁੰਭ, ਨਾਰੀਅਲ ਅਤੇ ਕਿੰਨੀ ਹੀ ਹੋਰ ਸਮਗਰੀ ਦਾ ਤਾਂ ਚੇਤਾ ਕਰਵਾ ਦਿੱਤਾ ਜਾਂਦਾ ਹੈ ਪਰ ਕਿਸੇ ਨੂੰ ਇਹ ਨਹੀਂ ਕਿਹਾ ਜਾਂਦਾ ਕਿ ਭਾਈ ਇਸ ਪਾਠ ਨੂੰ ਧਿਆਨ ਨਾਲ ਸੁਣਨਾ ਵੀ ਹੈ। ਭਾਈ ਨਛੱਤਰ ਸਿੰਘ ਨੇ ਭਾਈ ਪੰਥਪ੍ਰੀਤ ਸਿੰਘ ਖਾਲਸਾ ਭਾਈ ਬਖਤੌਰ ਵਾਲਿਆਂ ਦੇ ਹਵਾਲੇ ਨਾਲ ਦੱਸਿਆ ਕਿ ਉਹ ਇੱਕ ਧਾਰਮਿਕ ਦੀਵਾਨ ਵਿੱਚ ਸੁਣਾ ਰਹੇ ਸਨ ਕਿ ਉਨ੍ਹਾਂ ਨੇ ਇੱਕ ਪਾਠੀ ਨੂੰ ਕੁੰਭ ਹੇਠ ਰੱਖੇ ਜੌਂਆਂ ਦੇ ਬੀਜ ਨੂੰ ਖਾਂਦ ਪਾਉਂਦੇ ਵੇਖ ਲਿਆ ਤਾਂ ਉਸ ਤੋਂ ਪੁਛਿਆ ਕਿ ਭਾਈ ਜੀ ਇਹ ਖਾਦ ਪਾਉਣ ਦਾ ਪਾਠ ਨਾਲ ਕੀ ਸਬੰਧ ਹੈ। ਉਸ ਪਾਠੀ ਨੇ ਜਵਾਬ ਦਿੱਤਾ ਕਿ ਘਰ ਵਾਲਿਆਂ ਨੇ ਸਾਨੂੰ ਪਾਠ ਦੀ ਭੇਟਾ ਤਾਂ ਦੇਣੀ ਹੈ ਜੇ ਜੌਅ ਹਰੇ ਹੋ ਗਏ, ਕਿਉਂਕਿ ਘਰ ਵਾਲਿਆਂ ਨੂੰ ਇਹ ਵਹਿਮ ਹੈ ਕਿ ਜੇ ਜੌਅ ਹਰੇ ਨਾ ਹੋਏ ਤਾਂ ਪਾਠ ਸਫਲ ਨਹੀਂ ਹੋਇਆ।

ਉਨ੍ਹਾਂ ਕਿਹਾ ਕਿ ਪਾਠੀ ਭੇਟਾਂ ਲੈਣ ਲਈ ਜੌਆਂ ਨੂੰ ਖਾਦ ਤਾਂ ਪਾ ਰਹੇ ਹਨ ਪਰ ਘਰ ਵਾਲਿਆਂ ਨੂੰ ਇਹ ਸਮਝਾਉਣ ਦਾ ਯਤਨ ਨਹੀਂ ਕਰਦੇ ਕਿ ਪਾਠ ਸਫਲ ਤਾਂ ਹੋਣਾ ਹੈ ਜੇ ਤੁਸੀਂ ਇਸ ਨੂੰ ਧਿਆਨ ਨਾਲ ਸੁਣ ਕੇ ਇਸ ਨੂੰ ਸਮਝਣ ਤੇ ਇਸ 'ਤੇ ਅਮਲ ਕਰਨ ਦੀ ਕੋਸ਼ਿਸ਼ ਅਰੰਭ ਕਰੋਗੇ, ਜੌਆਂ ਦੇ ਹਰੇ ਹੋਣ ਜਾਂ ਨਾ ਹੋਣ. ਨਾਲ ਪਾਠ ਦੀ ਸਫਲਤਾ ਨਾਲ ਕੋਈ ਸਬੰਧ ਨਹੀਂ ਹੈ। ਭਾਈ ਨਛੱਤਰ ਸਿੰਘ ਨੇ ਕਿਹਾ ਕਿ ਅਸਲ ਵਿੱਚ ਪਾਠ ਦੇ ਨਾਲ ਜੋਤ, ਧੂਪ ਆਦਿਕ ਰੱਖੇ ਹੀ ਤਾਂ ਜਾਂਦੇ ਹਨ ਕਿ ਘਰ ਵਾਲਿਆਂ ਦਾ ਧਿਆਨ ਇਸ ਪਾਸੇ ਹੀ ਲੱਗਿਆ ਰਹੇ ਕਿ ਜੋਤ ਜਗ ਰਹੀ ਹੈ ਜਾਂ ਨਹੀਂ, ਧੂਪ ਧੁਖ ਰਹੀ ਹੈ ਜਾਂ ਨਹੀਂ, ਜੌਅ ਹਰੇ ਹੋ ਗਏ ਹਨ ਜਾਂ ਨਹੀ। ਜੇ ਇਹ ਸਮਝਾ ਦਿੱਤਾ ਜਾਵੇ ਕਿ ਇਨ੍ਹਾਂ ਦਾ ਪਾਠ ਨਾਲ ਕੋਈ ਸਬੰਧ ਨਹੀਂ ਹੈ, ਇਸ ਲਈ ਇਹ ਰੱਖਣ ਦੀ ਕੋਈ ਲੋੜ ਨਹੀਂ ਹੈ ਤਾਂ ਘਰ ਵਾਲਿਆਂ ਦਾ ਧਿਆਨ ਪਾਠ ਵੱਲ ਜਾਵੇਗਾ ਕਿ ਇਹ ਪਾਠੀ ਪਾਠ ਠੀਕ ਕਰ ਰਿਹਾ ਹੈ ਜਾਂ ਨਹੀਂ। ਕਿਸੇ ਤੁੱਕ ਨੂੰ ਸੁਣ ਕੇ ਘਰ ਵਾਲੇ ਉਸ ਤੁਕ ਦੇ ਅਰਥ ਵੀ ਪੁੱਛ ਸਕਦੇ ਹਨ। ਕਈ ਤੁਕਾਂ ਦੇ ਅਰਥਾਂ ਦੀ ਘਰ ਵਾਲਿਆਂ ਨੂੰ ਸਮਝ ਆ ਜਾਣ ਕਰਕੇ ਪਾਠੀ ਦੀਆਂ ਮੁਸ਼ਕਲਾਂ ਵੀ ਵੱਧ ਸਕਦੀਆਂ ਹਨ, ਇਸ ਲਈ ਇਨ੍ਹਾਂ ਝੰਝਟਾਂ ਤੋਂ ਬਚਣ ਲਈ ਉਨ੍ਹਾਂ ਦਾ ਧਿਆਨ ਜੋਤ, ਕੁੰਭ, ਨਾਰੀਅਲ, ਧੂਪ ਵੱਲ ਹੀ ਲਾਇਆ ਜਾਂਦਾ ਹੈ।

ਉਨ੍ਹਾਂ ਨੂੰ ਦੱਸਿਆ ਜਾਂਦਾ ਹੈ ਕਿ ਪੜ੍ਹੀ ਗਈ ਬਾਣੀ ਦਾ ਅਸਰ ਕੁੰਭ ਵਾਲੇ ਪਾਣੀ ਅਤੇ ਉਪਰ ਰੱਖੇ ਨਾਰੀਅਲ ਵਿੱਚ ਹੋ ਜਾਂਦਾ ਇਸ ਲਈ ਭੋਗ ਉਪ੍ਰੰਤ ਕੁੰਭ ਦਾ ਪਾਣੀ ਪੀਣ ਤੇ ਨਾਰੀਅਲ

ਖਾਣ ਨਾਲ ਪਾਠ ਦਾ ਫਲ ਮਿਲ ਜਾਂਦਾ ਹੈ। ਹੁਣ ਜਿਸ ਨੂੰ ਪਾਣੀ ਪੀਣ ਤੇ ਨਾਰੀਅਲ ਖਾਣ ਨਾਲ ਹੀ ਫਲ ਮਿਲਦਾ ਹੋਵੇ ਉਸ ਨੂੰ ਕੀ ਲੋੜ ਹੈ ਕਿ ਉਹ ਸਾਰੀ ਬਾਣੀ ਦਾ ਪਾਠ ਸੁਣੇ ਜਾਂ ਸਮਝੇ। ਇਹ ਵੀ ਨਹੀਂ ਸੋਚਦੇ ਕਿ ਜੇ ਬਾਣੀ ਦਾ ਅਸਰ ਪਾਣੀ ਅਤੇ ਮੋਟੀ ਖਲੜੀ ਵਾਲੇ ਨਾਰੀਅਲ ਵਿੱਚ ਵੀ ਹੋ ਜਾਂਦਾ ਹੈ ਤਾਂ ਸਾਡਾ ਦਿਮਾਗ ਜਿਹੜਾ ਹਰ ਜੀਵ ਜੰਤੂ ਦੇ ਦਿਮਾਗ ਨਾਲੋਂ ਬਹੁਤ ਤੇਜ ਹੈ ਉਸ 'ਤੇ ਵੀ ਬਹੁਤ ਸੋਹਣਾ ਅਸਰ ਕਰ ਸਕਦਾ ਹੈ ਤਾਂ ਕੁੰਭ ਨਾਰੀਅਲ ਨੂੰ ਮਾਧਿਅਮ ਬਣਾਉਣ ਦੀ ਥਾਂ ਸਿੱਧਾ ਆਪ ਹੀ ਪਾਠ ਸੁਣ ਕਿਉਂ ਨਹੀਂ ਸੁਣ ਜਾਂ ਕਰ ਲੈਂਦੇ।

ਭਾਈ ਨਛੱਤਰ ਸਿੰਘ ਨੇ ਕਿਹਾ ਕਿ ਦਰਅਸਲ ਇਹ ਚੀਜਾਂ ਸਾਨੂੰ ਗੁਰਬਾਣੀ ਦੇ ਉਪਦੇਸ਼ ਤੋਂ ਵੀ ਦੂਰ ਲੈ ਜਾ ਰਹੀਆਂ ਹਨ ਕਿਉਂਕਿ ਜੋਤ, ਅੱਗ, ਦੇਵਤਾ ਦੀ ਪੂਜਾ, ਕੁੰਭ ਪਾਣੀ ਦੇਵਤਾ ਦੀ ਪੂਜਾ ਅਤੇ ਨਾਰੀਅਲ ਜੀਵ ਬਲੀ ਦਾ ਪ੍ਰਤੀਕ ਹੈ ਜਿਹੜੇ ਕਿ ਹਵਨ/ਯੱਗ ਸਮੇਂ ਕੀਤੀਆਂ ਜਾਂਦੀਆਂ ਹਨ ਪਰ ਗੁਰਬਾਣੀ ਵਿੱਚ ਇਨ੍ਹਾਂ ਦਾ ਭਰਪੂਰ ਖੰਡਨ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਨਾਰੀਅਲ ਨੂੰ ਲਾਲ ਕਲੜੇ ਵਿੱਚ ਬੰਨ੍ਹ ਕੇ ਰੱਖਣ ਪਿੱਛੇ ਵੀ ਇੱਕ ਕਾਰਣ ਹੈ। ਨਾਰੀਅਲ ਨੂੰ ਬਲੀ ਵਾਲੇ ਜੀਵ ਦੇ ਪ੍ਰਤੀਕ ਦੇ ਤੌਰ 'ਤੇ ਰੱਖਿਆ ਜਾਂਦਾ ਹੈ ਅਤੇ ਇਸ ਨੂੰ ਲਾਲ ਕੱਲੜੇ ਵਿੱਚ ਇਸ ਲਈ ਬੰਨ੍ਹਿਆ ਜਾਂਦਾ ਹੈ ਕਿਉਂਕਿ ਜੀਵ ਦੀ ਬਲੀ ਦੇਣ ਸਮੇਂ ਖੂਨ ਨਿਕਲਣਾ ਜਰੂਰੀ ਹੈ, ਪਰ ਨਾਰੀਅਲ ਤੋੜਨ ਸਮੇਂ ਉਸ ਵਿੱਚੋਂ ਖੂਨ ਤਾਂ ਨਿਕਲਦਾ ਨਹੀਂ ਇਸ ਲਈ ਉਸ ਨੂੰ ਲਾਲ ਕੱਪੜੇ ਵਿੱਚ ਹੀ ਬੰਨ੍ਹ ਦਿੱਤਾ ਜਾਂਦਾ ਹੈ ਤਾਂ ਕਿ ਖੂਨ ਦਾ ਭੁਲੇਖਾ ਲੱਗ ਸਕੇ।

ਖਾਲਸਾ ਨਿਊਜ਼ ਵਿਚੋਂ ਧੰਨਵਾਦਿ ਸਹਿਤ

ਪੇਸ਼ਕਸ਼- ਇੰਜ ਸੁਰਜਨ ਸਿੰਘ

*ਸਫਾ 12 ਦਾ ਬਾਕੀ*

ਤਾਂ ਉਸਨੇ ਵੱਡੇ ਅਫਸਰ ਕੋਲ ਭੇਜ ਦਿੱਤਾ ਉੱਥੇ ਜਾ ਕੇ ਵੀ ਮੈਂ ਉਪਰੋਕਤ ਗੱਲ ਹੀ ਦੁਹਰਾਈ ਤਾਂ ਉਸਨੇ ਮੈਨੂੰ ਜਾਣ ਦੀ ਇਜ਼ਾਜ਼ਤ ਦਿੱਤੀ ਅਤੇ ਨਾਲ ਹੀ ਅੱਗੇ ਤੋਂ ਮੂੰਹ ਤੇ ਰੁਮਾਲ ਨਾ ਬੰਨਣ ਦੀ ਤਾਕੀਦ ਕਰ ਦਿੱਤੀ ।

ਮੈਂ ਇਸ ਗੱਲ ਨੂੰ ਲੈ ਕੇ ਸਾਰਾ ਰਸਤਾ ਸੋਚਦਾ ਰਿਹਾ ਕਿ ਜੇ ਲੁੱਟਾਂ ਖੋਹਾਂ ਹੋ ਰਹੀਆਂ ਹਨ ਤਾਂ ਇਹ ਪੁਲਿਸ ਦੀ ਨਾਕਾਮੀ ਹੈ? ਕਿਉਂ ਨਹੀਂ ਪੁਲਿਸ ਪ੍ਰਦੂਸ਼ਣ ਫੈਲਾਉਣ ਵਾਲੇ ਆਟੋਆਂ ਨੂੰ ਬੰਦ ਕਰਦੀ ਤਾਂ ਕਿ ਲੋਕਾਂ ਦਾ ਸਾਹ ਲੈਣਾ ਸੌਖਾ ਹੋ ਸਕੇ ? ਤੇ ਰਹੀ ਗੱਲ ਮੂੰਹ ਢੱਕਣ ਦੀ ਇਹ ਤਾਂ ਸਰਾਸਰ ਦੋਗਲੀ ਨਿਤੀ ਹੈ, ਕਿਉਂਕਿ ਇੱਕ ਪਾਸੇ ਤਾਂ ਹਿੰਦੂ ਜੈਂਟਲਮੈਨ ਵਿਅਕਤੀਆਂ ਨੂੰ ਸਰਕਾਰੀ ਹੁਕਮਾਂ ਦੇ ਅਧੀਨ ਹੈਲਮਟ ਪਾਉਣ ਦੀ ਸ਼ਰਤ ਹੈ ਜਿਸ ਨਾਲ ਪੂਰੇ ਦਾ ਪੂਰਾ ਮੂੰਹ ਹੀ ਢੱਕਿਆ ਜਾਂਦਾ ਹੈ ਜਦ ਕਿ ਰੁਮਾਲ ਸਿੱਖਾਂ ਦਾ ਤਾਂ ਕੇਵਲ ਨੱਕ ਤੋਂ ਥੱਲੇ ਦਾ ਹਿੱਸਾ ਦਾਹੜਾ ਜਾਂ ਬੁੱਲਾਂ ਤੱਕ ਹੀ ਢੱਕਦਾ ਹੈ । ਤਾਂ ਫਿਰ ਸਿੱਖ ਨੌਜਵਾਨਾਂ ਤੋਂ ਐਲਰਜੀ ਕਿਉਂ?

ਸਾਰਾ ਕੁੱਝ ਪੜ੍ਹ-ਸੁਣ-ਦੇਖ ਕੇ ਦੱਸੋ ਕਿਹੜਾ ਸਿੱਖ ਕਹੇਗਾ ਕਿ ਮੈਂ ਭਾਰਤ ਦੇਸ਼ ਵਿੱਚ ਅਜ਼ਾਦ ਹਾਂ? ਘੱਟ ਗਿਣਤੀ ਕੌਮਾਂ ਨਾਲ ਇਹ ਸਾਰਾ ਕੁੱਝ ਸਰਕਾਰਾਂ ਵੱਲੋਂ ਕਿਉਂ ਕੀਤਾ ਜਾ ਰਿਹਾ ਹੈ? ਕਿਉਂ ਅਹਿਸਾਸ ਕਰਵਾਇਆ ਜਾਂਦੇ ਹੈ ਸਿੱਖਾਂ ਨੂੰ ਬੇਗਾਨੀਅਤ ਦਾ? ਕੀ ਚਾਹੁੰਦੀਆਂ ਹਨ ਇਹ ਸਰਕਾਰਾਂ? ਸਿਰਫ ਇਸ ਗੱਲ ਦੀ ਸਜ਼ਾ ਦਿੱਤੀ ਜਾ ਰਹੀ ਹੈ ਕਿ ਸਿੱਖਾਂ ਨੇ ਭਾਰਤ ਦੀ ਅਜ਼ਾਦੀ ਵਿੱਚ 90% ਤੋਂ ਵੱਧ ਸ਼ਹਾਦਤਾਂ ਕਿਉਂ ਦਿੱਤੀਆਂ ਸਨ ? ਮੈਨੂੰ ਤਾਂ ਕੁੱਝ ਸਮਝ ਨਹੀਂ ਆਉਂਦੀ ਕੋਈ ਮੈਨੂੰ ਮੇਰੇ ਸਵਾਲਾਂ ਦਾ ਜੁਆਬ ਦੇਵੇਗਾ? ਲੀਡਰਾਂ ਨੂੰ ਤਾਂ ਇਹੋ ਜਿਹੇ ਮੁੱਦਿਆਂ ਤੋਂ ਰੋਟੀਆਂ ਸੇਕਣ ਤੋਂ ਵੇਹਲ ਨਹੀਂ, ਜਥੇਦਾਰਾਂ ਨੂੰ ਆਪ ਹੀ ਕੌਮੀ ਮਸਲਿਆਂ ਨੂੰ ਉਲਝਾਉਣ ਤੋਂ ਸਮਾਂ ਨਹੀਂ ਮਿਲਦਾ, ਸਾਧ ਸਾਰੇ ਦੇ ਸਾਰੇ ਈ ਡੇਰਿਆਂ ਦੀਆਂ ਵੱਡੀਆਂ-ਵੱਡੀਆਂ ਇਮਾਰਤਾਂ ਬਨਾਉਣ ਅਤੇ ਵਿਦੇਸ਼ੀ ਗੱਡੀਆਂ ਦੇ ਸੌਦੇ ਕਰਨ ਚ ਵਿਅਸਤ ਨੇ, ਜੋ ਕੋਈ ਬਚੇ ਨੇ ਉਹ ਵਿਚਾਰੇ ਗੁਰਦੁਆਰੇ ਢਾਹ ਢਾਹ ਕੇ ਬਨਾਉਣ ਤੋਂ ਸਮਾਂ ਨਹੀਂ ਕੱਢ ਪਾਉਂਦੇ, ਸ੍ਰੋਮਣੀ ਕਮੇਟੀ ਆਪਣੇ ਹੀ ਨਿੱਜੀ ਕੰਮਾਂ ਚ ਮਸ਼ਰੂਫ ਹੈ, ਪੰਥ ਵਿਰੋਧੀ ਪੂਰੇ ਜਾਹੋ ਜਲਾਲ ਨਾਲ ਬਾਬੇ ਨਾਨਕ ਦੀ ਵਿਚਾਰਧਾਰਾ ਦੇ ਵਿਰੋਧ ਵਿੱਚ ਉੱਤਰ ਕੇ ਗੁਰਮਤਿ ਸਿਧਾਂਤਾਂ ਦਾ ਮਲੀਅਮੇਟ ਕਰ ਰਹੇ ਨੇ, ਪੰਥਕ ਵਿਦਵਾਨਾਂ ਨੂੰ ਆਪਸ ਵਿੱਚ ਲੜਨ ਝਗੜਨ ਤੇ 'ਮੈਂ ਵੱਡਾ' ਸਾਬਤ ਕਰਨ ਤੋਂ ਵੇਹਲ ਨਹੀਂ, ਉਹ ਕੌਮ ਦੇ ਬਣੇ ਰਹਿਬਰੋ! ਕੁੱਝ ਤਾਂ ਖੈਰ ਪਾਉ ਕੌਮ ਦੀ ਝੋਲੀ ਵਿੱਚ। ਕੁੱਝ ਤਾਂ ਸੋਚੋ ਸਿੱਖੀ ਦੇ ਭਵਿੱਖ ਲਈ, ਸਿੱਖ ਨੌਜਵਾਨੀ ਲਈ ਕੁੱਝ ਸੋਚੋ ਜੋ ਦਿਨ-ਬ-ਦਿਨ ਮੁਖਧਾਰਾ ਤੋਂ ਟੁੱਟ ਗਏ ਹੋਰ ਸੰਸਾਰੀ ਪਦਾਰਥਾਂ ਵਿੱਚ ਖਚਿੱਤ ਹੁੰਦੀ ਜਾ ਰਹੀ ਹੈ ।

ਰੱਬ ਭਲੀ ਕਰੇ।



*9815024920*

# ਭਾਈ ਦਿੱਤ ਸਿੰਘ ਪੱਤ੍ਰਿਕਾ 'ਤੇ ਪੜਚੋਲਵੀਂ ਨਜ਼ਰ

ਸ. ਹਰਬੰਸ ਸਿੰਘ ਬੂਹਾ

ਭਾਈ ਦਿੱਤ ਸਿੰਗ ਪੱਤ੍ਰਿਕਾ ਇੱਕ ਮਾਸਿਕ ਪੱਤ੍ਰਿਕਾ ਹੈ। ਜਿਸ ਨੂੰ ਇੱਕ ਸੇਵਾ ਮੁੱਕਤ ਪ੍ਰਿਸੀਪਲ ਤਕਰੀਬਨ 20 ਮਹੀਨਿਆਂ ਤੋਂ ਚਲਾ ਰਿਹਾ ਹੈ। ਰਸਾਲੇ ਦਾ ਉਦੇਸ਼ ਤਾਂ ਇਸ ਦੇ ਨਾਂ ਤੋਂ ਹੀ ਪਤਾ ਲਗ ਜਾਂਦਾ ਹੈ। ਤਕਰੀਬਨ ਸੌ ਸਾਲ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹਾਨ ਤੇ ਲਾਸਾਨੀ ਫਲਸਫੇ ਨੂੰ ਬਿਪਰਵਾਦੀ ਲੋਕਾ ਨੇ ਤੋੜ ਮਰੋੜ ਕੇ ਸਮਾਜ ਨੂੰ ਪੇਸ਼ ਕੀਤਾ ਸੀ ਤੇ ਉਨ੍ਹਾਂ ਹੀ ਬ੍ਰਾਹਮਣੀ ਕਰਮ ਕਾਂਡਾਂ ਤੇ ਰੀਤੀ ਰਿਵਾਜ਼ਾਂ ਵਿੱਚ ਫਸਾ ਦਿੱਤਾ ਸੀ, ਜਿਨ੍ਹਾਂ ਤੋਂ ਉਹ ਮਹਾਨ ਇਨਕਲਾਬੀ ਫਾਬਾ ਸਮਾਜ ਨੂੰ ਰੋਕ ਕੇ ਗਿਆ ਸੀ। ਗੁਰੂ ਨਾਨਕ ਸਾਹਿਬ ਦੇ ਧੁੰਦਲੇ ਪੈ ਚੁੱਕੇ ਵਿਚਾਰਾਂ ਨੂੰ ਮੁੜ ਸੁਰਜੀਤ ਕੀਤਾ ਸੀ। ਪੁਨਰ-ਧਰਮ ਸੁਰਜੀਤੀ ਦੀ ਲਹਿਰ ਸ਼ੁਰੂ ਕੀਤੀ ਸੀ। ਆਪਣੇ ਵਿਚਾਰਾਂ ਨੂੰ ਲੋਕਾਂ ਤੇ ਸਮਾਜ ਤੱਕ ਪਹੁੰਚਾਉਣ ਲਈ ਉਪਰੋਕਤ ਨਾਂ ਦੇ ਸਖ਼ਸ਼ ਨੇ ਅਖਬਾਰਾਂ, ਰਸਾਲਿਆਂ ਦਾ ਤੇ ਵਿਦਿਆ ਪਾਸਾਰ ਦਾ ਕੰਮ ਆਰੰਭਿਆ ਸੀ। ਉਹੀ ਸਮਾਂ ਸਿੱਖ ਸਮਾਜ ਤੇ ਅੱਜ ਫਿਰ ਆ ਗਿਆ ਹੈ। ਉਹੀ ਬਿਪਰਵਾਦੀ ਕਰਮ-ਕਾਂਡ ਸ਼ੁਰੂ ਹੋ ਚੁੱਕੇ ਹਨ। ਲੋਕ ਥਾਂ ਥਾਂ ਭੱਟਕ ਰਹੇ ਹਨ। ਸਮਾਜ ਨੂੰ ਸਹੀ ਸੇਧ ਦੇਣ ਲਈ ਅਤੇ ਗਿਆਨੀ ਦਿੱਤ ਸਿੰਘ ਜੀ ਦੇ ਵਿਚਾਰਾਂ ਨੂੰ ਪਰਚਾਰਨ ਲਈ ਸ. ਨਸੀਬ ਸਿੰਘ ਸੇਵਕ ਜੀ ਨੇ ਇਹ ਸ਼ਲਾਘਾਯੋਗ ਉਪਰਾਲਾ ਕੀਤਾ ਹੈ। ਇਨ੍ਹਾਂ ਦੀ ਪ੍ਰਸੰਸਾਂ ਕਰਨੀ ਤੇ ਪਿਆਰ ਭਰਿਆ ਹੁੰਗਾਰਾ ਦੇਣਾ ਹਰ ਨਾਨਕ ਲੇਵਾ ਦਾ ਫਰਜ਼ ਬਣਦਾ ਹੈ।

ਇਸ ਪੱਤ੍ਰਿਕਾ ਦਾ ਜੁਲਾਈ ਅੰਕ ਬਹੁਤ ਮਹੱਤਵਪੂਰਨ ਹੈ। ਵਿਦਵਾਨ ਸੰਪਾਦਕ ਨੇ ਅਗਲੇ ਪਿਛਲੇ ਸਰਵਰਕ ਵੀ ਬੜੇ ਸਲੀਕੇ ਨਾਲ ਆਪਣੇ ਤੇ ਹੋਰ ਵਿਦਵਾਨ ਲੇਖਕਾਂ ਦੇ ਵਿਚਾਰਾਂ ਨਾਲ ਸਿੰਗਾਰੇ ਹਨ। ਬਾਬਾਵਾਦ ਤੇ ਡੇਰਾਵਾਦ ਦੇ ਸਿਰਲੇਖ ਹੇਠ ਇੱਕ ਵਿਅੰਗਆਤਮਕ ਕਵਿਤਾ ਰਾਹੀਂ (ਸਿਰ ਤੇ ਪਗੜੀ ਗੋਲ ਸਜ਼ਾ ਲੈ) ਡੇਰਾਵਾਦ ਤੇ ਬਾਬਾਵਾਦ ਨੂੰ ਨੰਗਿਆਂ ਕੀਤਾ ਹੈ। ਅੰਦਰਲਾ ਸੰਪਾਦਕੀ ਵੀ ਡੇਰਾਵਾਦ ਤੇ ਹੀ ਲਿਖਿਆ ਗਿਆ ਹੈ, ਜੋ ਸਲਾਹੁਣਯੋਗ ਹੈ। ਭਾਈ ਤਾਰੂ ਸਿੰਘ ਦੀ ਸ਼ਹੀਦੀ ਤੇ ਲਾਸਾਨੀ ਸ਼ਹੀਦ ਸ. ਊਧਮ ਸਿੰਘ ਸੁਨਾਮ ਨੂੰ ਸਮਰਪਿਤ ਸ. ਰਣਜੀਤ ਸਿੰਘ ਦੀ ਸਲਾਹਣਯੋਗ ਰਚਨਾ ਹੈ। ਖਾਲਸਾ ਅਖਬਾਰ ਲਾਹੌਰ ਵਿੱਚ 25 ਅਗਸਤ 1899 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਨਾਂ ਹੇਠ ਆਸਾ ਮਹਲਾ 1 ਦੇ ਸ਼ਬਦ ਦੀ ਸ਼ਾਨਦਾਰ ਵਿਆਖਿਆ ਹੈ। ਬੰਦ-ਬੰਦ ਕਟਵਾਉਣ ਵਾਲੇ ਸਿਦਕੀ ਯੋਧੇ ਭਾਈ ਮਨੀ ਸਿੰਘ ਸ਼ਹੀਦ ਨੂੰ ਸ਼ਰਧਾਜ਼ਲੀ ਵੱਜੋਂ ਇੱਕਵਾਕ ਸਿੰਘ ਪੱਟੀ ਦਾ ਬਹੁਤ ਸ਼ਾਨਦਾਰ ਤੇ ਖੋਜ ਭਰਪੂਰ ਲੇਖ ਹੈ। ਇੱਕ ਨੌਜਵਾਨ ਪ੍ਰਚਾਰਕ ਤੇ ਲੇਖਕ ਭੱਟੀ ਜੀ ਨੇ ਭਾਈ ਮਨੀ ਸਿੰਘ ਤੇ ਉਨ੍ਹਾਂ ਦੇ ਪਰਿਵਾਰ ਵੱਲੋਂ ਸਿੱਖ ਕੌਮ ਲਈ ਕੀਤੀਆਂ ਕੁਰਬਾਨੀਆਂ ਦੀ ਦਾਸਤਾਨ ਪੇਸ਼ ਕੀਤੀ ਹੈ। ਬਹੁਤ ਖੋਜ ਭਰਪੂਰ ਰਚਨਾ ਹੈ। ਇਨ੍ਹਾਂ ਦੀ ਕਲਮ ਨੂੰ ਪਿਆਰ ਦੇਣਾ ਸਾਡਾ ਸਭ ਦਾ ਫ਼ਰਜ਼ ਬਣਦਾ ਹੈ।ਪਰ ਸਿੱਖ ਕੌਮ ਦੇ ਬਹਾਦਰ ਜਰਨੈਲ, ਲਾਸਾਨੀ ਸ਼ਹੀਦ ਤੇ ਸਿੱਖ ਰਾਜ ਦੇ ਮੋਢੀ ਬਾਬਾ ਬੰਦਾ ਸਿੰਘ ਬਹਾਦਰ ਨਾਲ ਇਨਸਾਫ ਨਹੀ ਕਰ ਸਕਿਆ। ਉਹੀ ਪਰੰਪਰਕ ਊਜ਼ਾਂ ਨੂੰ ਹੀ ਦੁਹਰਾਇਆ ਹੈ। ਜੋ ਬਾਬਾ ਜੀ ਦੇ ਸਾਥੀਆਂ ਨੇ ਵਿਨੋਦ ਸਿੰਘ ਦੀ ਅਗਵਾਈ ਹੇਠ ਉਨ੍ਹਾਂ ਨਾਲ ਕੀਤੀ ਗਈ ਗਦਾਰੀ ਨੂੰ ਛੁਪਾਉਣ ਲਈ ਲਾਈਆਂ ਸਨ। ਇਤਿਹਾਸ ਦਸਦਾ ਹੈ ਕਿ ਬੰਦਾ ਸਿੰਘ ਬਹਾਦਰ ਨੂੰ ਕੈਦ ਕਰਵਾਉਣ ਦੇ ਇਵਜਾਨੇ ਵਜੋਂ 51000 ਰ_ਪਏ ਦੀ ਜਗੀਰ, ਦੁਸ਼ਾਲੇ ਮੁਗ਼ਲ ਹਕੂਮਤ ਵੱਲੋਂ ਸਨਮਾਨ ਦੇ ਤੌਰ ਤੇ ਦਿੱਤੇ ਸਨ। ਹਰਿਮੰਦਰ ਸਾਹਿਬ ਤੇ ਉਦਾਸੀ ਸਾਧਾਂ ਨਾਲ ਭਾਈਵਾਲ ਬਣਾਇਆ ਸੀ। (ਹਵਾਲਾ ਸ ਕਿਰਪਾਲ ਸਿੰਘ ਅਜ਼ਾਦ- ਸਿੱਖ ਮੂਲਵਾਦ ਬਾਰੇ) ਡਾ ਨੰਦ ਸਿੰਘ ਦੀ ਖੋਜ ਭਰਪੂਰ ਕਿਤਾਬ ਬੰਦਾ ਸਿੰਘ ਬਹਾਦਰ, ਸ. ਮਹਿੰਦਰ ਸਿੰਘ ਚਾਂਦਲਾ ਤੇ ਡਾ ਹਰਚੰਦ ਸਿੰਘ ਸਰਹਿੰਦੀ ਜਿਹੇ ਵਿਦਵਾਨਾਂ ਦੀ ਖੋਜ ਭਰਪੂਰ ਲਿਖਤਾਂ ਦਾ ਅਧਿਅਨ ਕਰ ਲੈਣਾ ਚਾਹੀਦਾ ਹੈ। ਜੇ ਬੰਦਾ ਸਿੰਘ ਬਹਾਦਰ ਗੁਰੂ ਜੀ ਤੇ ਸਿੱਖ ਸਿਧਾਂਤਾਂ ਤੋਂ ਮੁਨਕਰ ਹੁੰਦਾ ਤਾਂ ਇੰਨੀ ਵੱਡੀ ਕੁਰਬਾਨੀ ਨਹੀਂ ਸੀ ਦੇ ਸਕਦਾ, ਜੋ ਉਨ੍ਹਾਂ ਨੇ ਦਿੱਤੀ।

ਇਸ ਅੰਕ ਵਿੱਚ ਇੰਜ. ਜਸਵੰਤ ਸਿੰਘ ਦਾ ਇੱਕ ਰੁੱਖ ਸੌ ਸੁੱਖ ਨਾਂ ਦੇ ਲੇਖ ਵਿੱਚ ਰੁੱਖਾਂ ਦੀ ਮਨੁੱਖੀ ਜੀਵਨ ਵਿੱਚ ਮਹੱਤਤਾ ਨੂੰ ਦਰਸਾਉਂਦਾ ਹੈ। ਇਸ ਦੇ ਨਾਲ ਹੀ ਬੋਲ ਵਿਰਾਂਗਣ ਦੇ ਨਾਂ ਦੀ ਕਹਾਣੀ ਔਰਤ ਦੀ ਸ਼ਕਤੀ ਦੀ ਪ੍ਰਤੀਕ ਹੈ। ਸ਼ਕਤੀਆਂ ਨੂੰ ਵੰਗਾਰਣ ਤੇ ਸੁਧਾਰਣ ਦੀ ਸਮਰਥਾ ਬਖ਼ਸ਼ੀ ਹੈ ਕੁਦਰਤ ਨੇ। ਪ੍ਰੋ. ਜਸਵੰਤ

ਸਿੰਘ ਕੈਲਵੀ ਦੇ ਅਣਖ, ਭ੍ਰਿਸ਼ਟਾਚਾਰ, ਅੰਧਵਿਸ਼ਵਾਸੀ, ਕਰਮ-ਕਾਂਡੀ ਲੋਕਾਂ ਅੱਗੇ ਮੱਥੇ ਰਗੜਨ ਦੀ ਅਜੋਕੇ ਸਮਾਜ ਦੀ ਮਾਨਸਿਕਤਾ ਤੇ ਵਿਅੰਗ ਭਰਪੂਰ ਕਵਿਤਾ ਰਾਹੀਂ ਕਟਾਖ਼ਸ ਕੀਤਾ ਗਿਆ ਹੈ। ਰਣਜੀਤ ਅਜ਼ਾਦ ਦੀਆਂ ਗ਼ਜ਼ਲਾਂ ਅੱਜ ਦੇ ਸਰਮਾਏਦਾਰੀ ਤੇ ਪਦਾਰਥਵਾਦੀ ਯੁੱਗ ਵਿੱਚ ਆਮ ਮਿਹਨਤਕਸ਼ ਜਨਤਾ ਦੀ ਹਾਲਤ ਦਾ ਸਹੀ ਚਿਤਰਣ ਕੀਤਾ ਗਿਆ ਹੈ।

ਅੰਨੇ ਤੇ ਲਾਠੀ ਮਜ਼ਦੂਰ ਪਾੜਿਆ ਤੇ ਗੋਲੀ ਮਰ ਗਿਆ ਕਾਨੂੰਨ ਅਸਾਂ ਅਰਥੀ ਉਠਾਈ ਹੈ, ਦੇ ਸ਼ਬਦਾਂ ਰਾਹੀਂ ਵਰਤਮਾਨ ਸਮਾਜ ਦੀ ਰਾਜਨੀਤਕ, ਸਮਾਜਿਕ ਤੇ ਆਰਥਿਕ ਵਿਵਸਥਾ ਦਾ ਬਿਆਨ ਰੌਚਕ ਹੈ। ਇਸ ਦੇ ਨਾਲ ਗੁਰੂ ਨਾਨਕ ਲੇਵਾ ਸਿੱਖਾਂ ਦੇ ਕਿਰਦਾਰ ਦੀ ਸ਼ਾਹਦੀ ਭਰਦੀ ਹੈ ਹਰਬੰਸ ਸਿੰਘ ਸ਼ਾਨ ਦੀ ਕਵਿਤਾ, ਅਜੋਕੇ ਅਖੌਤੀ ਡੇਰੇਦਾਰਾਂ ਤੇ ਪੁਜਾਰੀਆਂ ਤੇ ਵਿਅੰਗਆਤਮਕ ਤੀਰਕਸ ਕਰਦੀ ਹੈ। ਪੁਜਾਰੀਆਂ ਤੇ ਕੱਥਿਤ ਧਾਰਮਿਕ ਲੋਕਾਂ ਦੀਆਂ ਕਰਤੂਤਾਂ ਦਾ ਵਰਨਣ ਕਰਦੀ ਹੈ:-

ਪੁਜਾਰੀਆਂ ਵਾਂਗ ਖਾਣਾ ਹਰਾਮ ਦਾ ਗਿੱਜ ਗਏ ਨੇ,
ਛੱਡਿਆ ਹੱਕ ਹਲਾਲ ਤੇਰਿਆ ਲਾਲਾਂ ਨੇ।
ਸ਼ਾਨ ਕਹੇ ਚਿਤ ਗੁਰੂ ਗ੍ਰੰਥ ਨਾਲੋ ਵੱਧ ਜੋੜ ਲਿਆ ਹੈ
ਹੋਰ ਗ੍ਰੰਥਾਂ ਨਾਲੋ ਤੇਰਿਆਂ ਲਾਲਾਂ ਨੇ।

ਰਣਜੀਤ ਸਿੰਘ ਸਿੱਧੂ ਨੇ ਸਾਵਣ ਦੀ ਆਮਦ ਤੇ ਬੇਬੇ ਦੇ ਖੀਰ ਪੂੜੇ ਕਵਿਤਾ ਰਾਹੀਂ ਆਪਣੇ ਬਚਪਨ ਨੂੰ ਅਤੇ ਆਪਸੀ ਸਹਿਚਾਰ ਨੂੰ ਯਾਦ ਕੀਤਾ ਹੈ। ਪ੍ਰੋ. ਅਰੁਣਜੀਤ ਸਿੰਘ ਟਿਵਾਣਾ ਨੇ ਡਾਕਟਰੀ ਕਿਤੇ ਵਿੱਚ ਆਏ ਨਿਘਾਰ ਦਾ ਬੜੇ ਸੋਹਣੇ ਢੰਗ ਨਾਲ ਵਰਨਣ ਕੀਤਾ ਹੈ।

ਸੰਪਾਦਕ ਜੀ ਵੱਲੋਂ ਲੜੀਵਾਰ ਗਿਆਨੀ ਭਗਵਾਨ ਸਿੰਘ ਜੀ ਦੀ ਪੁਸਤਕ "ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ" ਛਾਪ ਕੇ ਬੜੀ ਵੱਡੀ ਜਾਣਕਾਰੀ ਦਿੱਤੀ ਹੈ। ਸਾਡੇ ਸਿੱਖ ਤੇ ਪੰਜਾਬੀ ਸਮਾਜ ਨੂੰ ਇੱਕ ਸਿੱਖ ਦੇ ਘਰ ਜਗਰਾਤਾ ਤੇ ਅੰਮ੍ਰਿਤਧਾਰੀ ਭਗਤ ਜੀ ਰਾਜਵਿੰਦਰ ਕੌਰ ਦਾ ਲੇਖ ਬਹੁਤ ਹੀ ਸਲਾਹੁਣਯੋਗ ਤੇ ਵਧੀਆ ਹੈ। ਚੰਗਾ ਹੁੰਦਾ ਬੀਬੀ ਜੀ ਅਖੋਤੀ ਸਾਧਾਂ ਦੇ ਡੇਰਿਆਂ ਤੋਂ ਅੰਮ੍ਰਿਤ ਛੱਕ ਕੇ ਗਾਤਰੇ ਵੀ ਲਟਕਾਈ ਫਿਰਦੇ ਹਨ, ਪਰ ਉਨ੍ਹਾਂ ਦਾ ਚਿਹਰਾਮੋਹਰਾ ਦੇਵੀ ਪੂਜ ਇਸਤਰੀਆਂ ਵਰਗਾ ਹੁੰਦਾ ਹੈ। ਗੁੱਟਾਂ ਤੇ ਕਾਲੇ ਪੀਲੇ ਧਾਗੇ ਵੀ ਵਧੇ ਹੁੰਦੇ ਹਨ। ਬਾਬਤ ਕੁਝ ਸ਼ਬਦ ਲਿਖ ਦਿੰਦੀ ਆਸ ਕਰਦਾ ਹਾਂ ਕਿ ਅਗਲੀ ਵਾਰੀ ਲਿਖਣ ਦੀ ਕੋਸ਼ਿਸ਼ ਕਰਨਗੇ।

ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਨੂੰ ਰੁਮਾਲਿਆਂ ਵਿੱਚ ਟੱਕਣ ਦੀ ਬਜਾਏ ਉਨ੍ਹਾਂ ਦੀ ਸਹੀ ਵਰਤੋਂ ਬਾਰੇ ਸੰਤੋਖ ਸਿੰਘ ਨੇ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਆਖਿਰ ਵਿੱਚ ਗਿਆਨੀ ਸੁਜਾਨ ਸਿੰਘ ਦਿੱਲੀ ਵਾਲਿਆਂ ਦੀ ਕਵਿਤਾ ਵਿੱਚ ਲਿਖੀ ਚਿੱਠੀ ਵੀ ਜ਼ਿਕਰ ਕਰਨ ਯੋਗ ਹੈ।

ਸੋ ਸੇਵਕ ਜੀ ਨੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਰੂਪ ਵਿੱਚ ਗੁਲਦਸਤਾ ਸਿੱਖ ਸਮਾਜ ਨੂੰ ਪੇਸ਼ ਕੀਤਾ ਹੈ, ਸੋ ਪਰਵਦਗਾਰ ਤੋਂ ਇਨ੍ਹਾਂ ਲਈ ਤੇ ਪਰਚੇ ਦੀ ਕਾਮਯਾਬੀ ਲਈ ਸ਼ੁਭ ਕਾਮਨਾਵਾਂ ਕਰਦੇ ਹਾਂ। ਭਾਈ ਦਿੱਤ ਸਿੰਘ ਪੱਤ੍ਰਿਕਾ ਹਰ ਸਿੱਖ ਪਰਿਵਾਰ ਕੋਲ ਪੁਜਣੀ ਚਾਹੀਦੀ ਹੈ ਤਾਂ ਕਿ ਆਉਣ ਵਾਲੀ ਪੀੜ੍ਹੀ ਆਪਣੇ ਪੁਰਖਿਆ ਦੀ ਘਾਲ ਕਮਾਈ ਤੇ ਨਾਜ਼ ਕਰ ਸਕਣ।

9464045031

## ***ਆਪਣੇ ਵਿਚਾਰ/ਸਵਾਲ ਜਰੂਰ ਭੇਜੋ***

***ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ ਭੇਜਦੇ ਰਹੋ। ਉਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਤੇ ਪੱਤ੍ਰਿਕਾ ਦਾ ਪੱਧਰ ਉੱਚਾ ਕਰਨ ਲਈ ਯਤਨ ਕਰਦੇ ਰਹੀਏ। ਪੁਛੋ ਤਾਂ ਸਹੀ- ਜਵਾਬ ਹਾਜਰ ਹੈ ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ- ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਰਿਸ਼ਤੇ ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।***

ਮੁੱਖ ਸੰਪਾਦਕ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਸਾਂਈਂ ਭੀਖਣ ਸ਼ਾਹ

ਪੀਰ ਭੀਖਣ ਸ਼ਾਹ ਪਿੰਡ ਘੜਾਮ (ਜੋ ਜ਼ਿਲਾ ਪਟਿਆਲਾ ਵਿੱਚ ਹੈ) ਦੇ ਜਮ-ਪਲ ਤੇ ਸਯਦ ਘਰਾਣੇ ਵਿੱਚੋਂ ਸਨ। ਆਪ ਜੀ ਦੇ ਪਿਤਾ ਦਾ ਨਾਮ (ਨਹੀਂ ਮਿਲ ਸਕਿਆ) ਆਪ ਬਚਪਨ ਤੋਂ ਹੀ ਆਪਣੇ ਪਿਤਾ ਦੇ ਉਪਦੇਸ਼ ਕਰਦੇ ਤੇ ਮਾਤਾ (ਨਹੀਂ ਮਿਲਿਆ) ਦੀਆਂ ਸੁਘੜ ਲੋਰੀਆਂ ਨਾਲ ਯਾਦਿ ਅਲਾਹੀ ਵਿੱਚ ਜੁੜੇ ਰਹਿੰਦੇ ਸਨ। ਆਪ ਇਸਲਾਮ ਦੇ ਸ਼ੁਭ ਨਿਯਮਾਂ ਵਿੱਚ ਪੱਕੇ ਸਨ, ਪੰਜ ਨਮਾਜ਼ਾਂ, ਜ਼ਕਾਤ (ਦਾਨ) ਰੋਜ਼ੇ ਆਦਿ ਦੇ ਧਾਰਨੀ ਸਨ। ਇਬਾਦਤ ਵਿੱਚ ਸਦਾ ਮਸਤ ਰਹਿੰਦੇ, ਆਪ ਗ੍ਰਹਿਸਤ ਦੀਆਂ ਜ਼ੰਜੀਰਾਂ ਤੋਂ ਬਚੇ ਰਹੇ। ਆਪ ਆਪਣੇ ਮੁਰਸ਼ਦ ਅਬੁਲ ਮੁਆਲੀ ਸ਼ਾਹ ਪਿੰਡ ਅੰਬਹਟਾ ਜ਼ਿਲਾ ਸਹਾਰਨਪੁਰ ਪਾਸ ਜਾ ਰਹੇ ਤੇ ਓਥੇ ਬਹੁਤ ਉਮਰ ਦਾ ਹਿੱਸਾ ਬਿਤਾਇਆ। ਆਪ ਨੇ ਕੁਰਾਨ ਸ਼ਰੀਫ, ਹਦੀਸ ਆਦਿ ਕਈ ਦੀਨੀ ਕਿਤਾਬਾਂ ਦੀ ਉਚ ਪਾਏ ਦੀ ਵਿਦਿਆ ਪ੍ਰਾਪਤ ਕੀਤੀ ਫਿਰ ਆਪਣੇ ਘਰ ਸਜਾਣਾ ਸਯਦਾਂ ਨਹੀਂ ਗਏ। ਆਪ ਨੇ ਠਸਕਾਂ ਮੀਰਾਂ ਜੀ ਵਿੱਚ ਹੀ ਆਪਣਾ ਤਕੀਆ ਕਾਇਮ ਕੀਤਾ। ਆਪ ਜੀ ਦੀ ਖਿਦਮਤ ਵਿੱਚ ਕਈ ਵਿਦਿਆਰਥੀ ਰਹੇ। ਪੀਰ ਜੀ ਦੀ ਵਡਿਆਈ ਦੀ ਧਾਂਕ ਪੈ ਗਈ। ਕਿਉਂ ਜੋ ਪੀਰ ਜੀ ਕੋਲ ਜਿਥੇ ਵਿਦਿਆਰਥੀਆਂ ਦੀ ਗਿਣਤੀ ਵੱਧ ਰਹੀ ਸੀ, ਓਥੇ ਗ੍ਰਹਿਸਥੀ ਲੋਕਾਂ ਦੀ ਆਵਾਜਾਈ ਵੀ ਵੱਧ ਗਈ ਸੀ। ਆਪ ਸਰੀਰਕ ਰੋਗਾਂ ਦੇ ਇਲਾਜ ਵਿੱਚ ਵੀ ਨਿਪੁੰਨ ਸਨ। ਇਲਾਜ ਲਈ ਦਵਾਈਆਂ ਦਾ ਪ੍ਰਯੋਗ ਵਰਤਦੇ, ਆਪ ਦੇ ਇਲਾਜ ਦਾ ਅਸਰ ਇਹ ਸੀ ਕਿ ਜਿਸ ਰੋਗੀ ਨੂੰ ਦਵਾਈ ਦੇਂਦੇ ਉਹ ਦੱਸੇ ਹੋਏ ਦਿਨਾਂ ਤੋਂ ਪਹਿਲਾਂ ਹੀ ਰਾਜ਼ੀ ਹੋ ਜਾਂਦੇ ਸੀ। ਵਿਦਿਆਰਥੀਆਂ ਨੂੰ ਜਿਥੇ ਰੂਹਾਨੀਅਤ ਦੀ ਵਿਦਿਆ ਦਿਤੀ ਜਾਂਦੀ ਸੀ, ਉਥੇ ਨਾਲ ਇਲਮ ਤਿਬ (ਸਰੀਰਕ ਰੋਗਾਂ ਦਾ ਇਲਾਜ) ਦੀ ਵਿਦਿਆ ਵੀ ਦਿਤੀ ਜਾਂਦੀ ਸੀ। ਵਿਦਿਆਰਥੀਆਂ ਨੂੰ ਮਾਨਸਕ ਤੇ ਸਰੀਰਕ ਰੋਗਾਂ ਦੇ ਇਲਾਜ ਸਿਖਾਏ ਜਾਂਦੇ ਸਨ, ਇਸ ਵਿਦਿਅਕ ਟਕਸਾਲ ਵਿਚੋਂ ਪੂਰਨ ਇਨਸਾਨ ਬਣਾਇਆ ਜਾਂਦਾ ਸੀ।

ਪੀਰ ਜੀ ਦੀ ਸੋਭਾ ਦੂਰ ਦੁਰਾਡੇ ਪ੍ਰਦੇਸ਼ਾਂ ਵਿੱਚ ਖਿਲਰੀ ਹੋਈ ਸੀ। ਆਪ ਵਾਹਦਤ ਦੇ ਪੁਜਾਰੀ ਸਨ। ਭਾਵੇਂ ਇਸਲਾਮ ਵਾਹਦਤ ਹੀ ਸਿਖਾਉਂਦਾ ਹੈ ਪਰ ਫਿਰ ਕਈ ਥਾਈਂ (ਕਈ ਫ਼ਿਰਕਿਆਂ ਵਿੱਚ) ਭੁਲੇਖੇ ਪਏ ਦਿਸਦੇ ਹਨ। ਪੀਰ ਭੀਖਣ ਸ਼ਾਹ ਉਹਨਾਂ ਭੁਲੇਖਿਆਂ ਨੂੰ ਕੱਢ ਕੇ ਸਿੱਧਾ ਕਾਦਰ ਤੇ ਕੁਦਰਤ ਤੇ ਭਰੋਸਾ ਜਮਾਉਂਦੇ ਸਨ। ਇਹੋ ਕਾਰਨ ਸੀ ਕਿ ਇਨ੍ਹਾਂ ਦੇ ਸਤਿਸੰਗੀਆਂ ਵਿੱਚ ਬਹੁਤੀ ਗਿਣਤੀ ਉੱਚ ਸਯਦ ਘਰਾਣਿਆਂ ਦੀ ਸੀ ਤੇ ਇਨ੍ਹਾਂ ਵਿੱਚ ਰੂਹਾਨੀਅਤ ਉਤੇ ਹੀ ਬਹਿਸਾਂ ਹੁੰਦੀਆਂ ਰਹਿੰਦੀਆਂ ਸਨ।

ਦਸੰਬਰ 1666 ਈ: ਨੂੰ ਇੱਕ ਉਚੇਚੀ ਘਟਨਾ ਹੋਈ, ਸੁਬਹਾ ਦੀ ਨਿਮਾਜ਼ ਪੀਰ ਭੀਖਣ ਸ਼ਾਹ ਨੇ ਚੜ੍ਹਦੇ ਵੱਲ ਮੂੰਹ ਕਰਕੇ ਪੜ੍ਹੀ। ਇਸ ਨਾਲ ਇਸ ਵਿਦਿਯਕ ਟਕਸਾਲ ਅੰਦਰ ਖਲਬਲੀ ਮਚ ਗਈ, ਕੋਈ ਕਹੇ ਹਨੇਰ ਹੋ ਗਿਆ, ਕੋਈ ਕਹੇ ਪੀਰ ਦਾ ਦਿਮਾਗ ਫਿਰ ਗਿਆ, ਕੋਈ ਕਹੇ ਪੀਰ ਜੀ ਨੇ ਛਿਲਾ ਕੱਟਿਆ ਸੀ ਉਹ ਪੁੱਠਾ ਪੈ ਗਿਆ ਹੈ। ਭਾਵ ਕੀ 'ਜਿੰਨੇ ਮੂੰਹ ਓਨੀਆਂ ਗੱਲਾਂ' ਪਾਸੇ ਪਾਸੇ ਮੂੰਹ ਜੋੜ ਜੋੜ ਗੱਲਾਂ ਹੁੰਦੀਆਂ ਸਨ, ਆਖਰ ਇਕ ਦੋਂਹ ਨੇ ਹੀਆ ਕੀਤਾ ਤੇ ਪੀਰ ਜੀ ਕੋਲ ਆਪਣਾ ਸੰਸਾ ਖੋਹਲ ਕੇ ਰਖਿਆ। ਇਕ ਨੇ ਆਖਿਆ, ਪੀਰ ਜੀ ਆਪ ਨੇ ਅੱਜ ਇਸਲਾਮ ਦੇ ਨਿਯਮਾਂ ਦੇ ਉਲਟ ਨਿਮਾਜ਼ ਪੜ੍ਹੀ ਹੈ। ਹਮੇਸ਼ਾਂ ਮੱਕੇ ਸ਼ਰੀਫ਼ (ਮਗ਼ਰਬ) ਵੱਲ ਮੂੰਹ ਕਰਕੇ ਨਿਮਾਜ਼ ਪੜ੍ਹੀ ਦੀ ਸੀ ਤੁਸਾਂ ਅੱਜ ਮਸ਼ਰਕ (ਚੜ੍ਹਦੇ) ਵੱਲ ਮੂੰਹ ਕਰਕੇ ਨਿਮਾਜ਼ ਪੜ੍ਹੀ ਹੈ। ਏਧਰ ਮੂੰਹ ਤਾਂ ਕਾਫਰ (ਹਿੰਦੂ) ਕਰਦੇ ਹਨ। ਪੀਰ ਜੀ ਨੇ ਬੜੇ ਠਰੰਮੇ ਨਾਲ ਜਵਾਬ ਦਿਤਾ, "ਕਾਕਾ! ਭਲਾਂ ਅਸੀਂ ਲਹਿੰਦੇ ਵੱਲ ਮੂੰਹ ਕਰਕੇ ਨਿਮਾਜ਼ ਕਿਉਂ ਪੜ੍ਹਦੇ ਹਾਂ?"

ਇੱਕ ਸ਼ਾਗਿਰਦ:- ਪੱਛਮ (ਮਗ਼ਰਬ) ਵੱਲ ਮੱਕਾ ਸ਼ਰੀਫ ਹੈ ਤੇ ਮੱਕੇ ਸ਼ਰੀਫ਼ ਵਿੱਚ ਅੱਲਾਹੁ ਵਸਦਾ ਹੈ।

ਪੀਰ ਜੀ, ਤੇ ਜੇ ਉਸ ਪੱਲਾਹੁ ਦਾ ਜਹੂਰ ਮਸ਼ਰਕ ਵੱਲ ਦਿੱਸੇ ਤਾਂ ਫਿਰ ਓਧਰ ਸਿਜਦਾ ਕਰਨਾ ਚਾਹੀਦਾ ਹੈ, ਕਿ ਨਹੀਂ? (ਸ਼ਾਗਿਰਦ ਹੈਰਾਨ ਸੀ ਕਿ ਕੀ ਜਵਾਬ ਦਿਆਂ) ਜੇ ਅੱਲਾਹ ਨੂੰ ਸਿਜਦਾ ਕਰਨਾ ਹੈ ਤਾਂ ਭਾਵੇਂ ਕਿਸੇ ਪਾਸੇ ਹੋਵੇ ਕਰਨਾ ਚਾਹੀਏ। ਜੇ ਪਿਤਾ ਪੁਰਖੀ ਜਾਂ ਇਸਲਾਮੀ ਕਿਤਾਬਾਂ ਵੱਲ ਵੇਖੀਏ ਤਾਂ ਚੜ੍ਹਦੇ

ਵੱਲ ਨਹੀਂ ਕਰਨਾ ਚਾਹੀਏ। (ਓਹ ਸੋਚਾਂ ਵਿੱਚ ਹੀ ਚੁੱਪ ਰਹਿ ਗਿਆ।) ਆਖਰ ਪੀਰ ਜੀ ਨੇ ਆਖਿਆ, ਕਿ ਮੈਨੂੰ ਅੱਲਾਹੁ ਦਾ ਨੂਰ, ਦੂਰ ਪਟਨੇ ਸ਼ਹਿਰ ਵਿੱਚ ਦਿਸਿਆ ਹੈ, ਏਸੇ ਲਈ ਏਧਰ ਮੂੰਹ ਕਰਕੇ ਨਿਮਾਜ਼ ਗੁਜਾਰੀ ਹੈ ਤੇ ਦੁਆ ਵੀ ਏਧਰ ਮੂੰਹ ਕਰਕੇ ਹੀ ਮੰਗੀ ਹੈ। ਕਿਸੇ ਮਨਚਲੇ ਦੇ ਮੂੰਹਾਂ ਨਿਕਲਿਆ, ਇਹ ਕਿਵੇਂ ਹੋ ਸਕਦਾ ਹੈ? ਜਾਂ ਤਾਂ ਸਾਨੂੰ ਵੀ ਵਖਾਓ ਨਹੀਂ ਤਾਂ ਆਪ ਤੇ ਫਤਵਾ ਲਵਾਵਾਂਗੇ। ਪੀਰ ਜੀ ਨੇ ਆਖਿਆ ਬਹੁਤ ਅੱਛਾ, ਚਲੋ ਪਟਨੇ ਜਾਣ ਦੀ ਤਿਆਰੀ ਕਰੋ, ਤੁਹਾਨੂੰ ਵੀ ਵਖਾ ਲਿਆਓਨੇ ਹਾਂ। ਅਗਲੇ ਦੋਂਹ ਦਿਨਾਂ ਵਿੱਚ ਤਿਆਰੀ ਹੋ ਗਈ। ਪੀਰ ਵਾਲੇ (ਸੋਮਵਾਰ) ਦਿਨ ਠਸਕਾਂ ਮੀਰਾਂ ਜੀ ਤੋਂ ਪੰਜ ਛੇ ਤਾਲਬ ਇਲਮ (ਵਿਦਿਆਰਥੀ) ਤੇ ਪੀਰ ਜੀ ਨੇ ਪਟਨੇ ਵੱਲ ਚਾਲੇ ਪਾ ਦਿੱਤੇ। ਅੱਜ ਦੀ ਤਰ੍ਹਾਂ ਰੇਲ ਗੱਡੀਆਂ, ਮੋਟਰ ਕਾਰਾਂ, ਬਸਾਂ, ਜਾਂ ਹਵਾਈ ਜਹਾਜ਼ ਉਸ ਸਮੇਂ ਵਿੱਚ ਤਾਂ ਹੈ ਨਹੀਂ ਸਨ। ਪੈਦਲ ਸਫਰ ਕਰਨਾ ਪੈਂਦਾ ਸੀ। ਸੋ ਚੱਲਦੇ ਚੱਲਦੇ ਕੋਈ ਤਿੰਨ ਚਾਰ ਮਹੀਨੇ ਵਿੱਚ ਪਟਨੇ ਪਹੁੰਚ ਗਏ। ਨਵਾਬ ਭਰਾਵਾਂ ਰਹੀਮ ਬਖਸ਼ ਨੂੰ ਖ਼ਬਰ ਹੋਈ ਕਿ ਪੰਜਾਬ ਵਿੱਚੋਂ ਇੱਕ ਪੀਰ ਜੀ ਪੰਜ ਛੇ ਸਾਥੀਆਂ ਸਮੇਤ ਪਟਨੇ ਆ ਰਹੇ ਹਨ। ਇਨ੍ਹਾਂ ਨੇ ਆਓ ਭਗਤ ਕੀਤੀ ਤੇ ਮਹਿਮਾਨ ਖਾਨੇ ਵਿੱਚ ਵਿਸ਼ਰਾਮ ਦਿੱਤਾ। ਨਵਾਬ ਰਹੀਮ ਬਖ਼ਸ਼ ਨੇ ਯਥਾ ਸ਼ਕਤ ਸੇਵਾ ਕਰਕੇ ਆਉਣ ਦਾ ਕਾਰਨ ਪੁਛਿਆ ਤਾਂ ਪੀਰ ਜੀ ਨੇ ਏਹਨਾਂ ਨੂੰ ਵੀ ਨਾਲ ਲੈ, ਰਸਤੇ ਵਿੱਚ ਸਾਰੀ ਗੱਲ ਦਸ ਦਿੱਤੀ। ਜਿਥੇ ਹੁਣ ਗੁਰਦੁਆਰਾ ਜਨਮ ਅਸਥਾਨ ਹੈ। ਏਥੇ ਆਏ ਤਾਂ ਨਵਾਬ ਨੇ ਬਜ਼ੁਰਗ ਮਾਮਾ ਕਿਰਪਾਲ ਚੰਦ ਨੂੰ ਸੱਦ ਕੇ ਆਖਿਆ ਕਿ ਪੀਰ ਭੀਖਣ ਸ਼ਾਹ ਜੀ ਪੰਜਾਬ ਵਿੱਚੋਂ ਆਏ ਹਨ ਤੇ ਗੁਰੂ ਜੀ ਦੇ ਸਾਹਿਬਜਾਦੇ ਦੇ ਦੀਦਾਰ ਕਰਨ ਹੀ ਪੰਜਾਬੋਂ ਆਏ ਹਨ। ਬਜ਼ੁਰਗ ਕਿਰਪਾਲ ਚੰਦ ਜੀ ਅੰਦਰ ਗਏ ਤਾਂ ਪੀਰ ਜੀ ਨੇ ਆਪਣੀ ਵਿਉਂਤ ਉਹਨਾਂ ਸਾਰਿਆਂ ਨੂੰ ਦੱਸੀ, ਆਖਿਆ! ਹੋਇਆ ਤਾਂ ਅਵਤਾਰ ਹੀ ਹੈ। ਪਰ ਅਸਾਂ ਦੋ ਕੁਜੀਆਂ ਅੱਗੇ ਰੱਖ ਪਰਖ ਕਰਨੀ ਹੈ ਕਿ ਹਿੰਦੂਆਂ ਦਾ ਪੱਖੀ ਹੋਵੇਗਾ ਜਾਂ ਮੁਸਲਮਾਨਾਂ ਦਾ, ਸੋ ਦੋ ਕੁਜੀਆਂ ਤੇ ਦੋਵੇਂ ਮਜ਼ਬ ਨੀਯਤ ਕਰ ਲੈ। ਏਨੇ ਨੂੰ ਬਜ਼ੁਰਗ ਜੀ ਸ਼ਾਹਜ਼ਾਦੇ ਨੂੰ ਚੁੱਕ ਕੇ ਲੈ ਆਏ। ਜਦ ਸਾਹਮਣੇ ਆਏ ਤਾਂ ਇਕ ਵੇਰਾਂ ਬਿਜਲੀ ਦੀ ਚਮਕ ਤਰ੍ਹਾਂ ਅੱਖੀਆਂ ਝਮਕ ਗਈਆਂ। ਪੀਰ ਜੀ ਨੇ ਸੱਤ ਸਲਾਮਾਂ ਕਰਕੇ ਦੋਵੇਂ ਕੁਜੀਆਂ ਅੱਗੇ ਕੀਤੀਆਂ ਤਾਂ ਹਜ਼ੂਰ ਗੋਬਿੰਦ ਰਾਇ ਨੇ ਦੋਹਾਂ ਕੁਜੀਆਂ ਉਪਰ ਦੋਵੇਂ ਹੱਥ ਰੱਖ ਦਿਤੇ। ਪੀਰ ਜੀ ਨੇ ਖੁਸ਼ ਹੋ ਕੇ ਕਿਹਾ ਕਿ ਦੋਹਾਂ ਦਾ ਸਾਂਝਾ ਹੋਵੇਗਾ। ਸੋ ਸੱਤ ਸਲਾਮਾਂ ਕਰ ਓਥੋਂ ਵਿਦਾ ਹੋਏ। ਨਵਾਬ ਦੇ ਮਕਾਨ ਤੇ ਆ ਕਈ ਤਰ੍ਹਾਂ ਦੀਆਂ ਵੀਚਾਰਾਂ ਹੁੰਦੀਆਂ ਰਹੀਆਂ। ਨਵਾਬ ਨੇ ਪੀਰ ਜੀ ਨੂੰ ਆਪਣੇ ਕੋਲ ਠਹਿਰਾ ਸੇਵਾ ਕਰਦਾ ਰਿਹਾ। ਆਖਰ ਪੀਰ ਜੀ ਆਪਣੇ ਮੁਰੀਦਾਂ ਸਮੇਤ ਪੰਜਾਬ ਵੱਲ ਰਵਾਨਾ ਹੋਏ ਅਤੇ ਸਮੇਂ ਸਮੇਂ ਚਲਦੇ ਚਲਦੇ ਠਸਕਾਂ ਮੀਰਾਂ ਜੀ ਆ ਬਿਰਾਜੇ। ਓਥੇ ਆ ਪੀਰ ਜੀ ਦੇ ਮੁਰੀਦਾਂ ਨੇ ਗੁਰੂ ਗੋਬਿੰਦ ਰਾਇ ਬਾਬਤ ਹੀ ਵਡਿਆਈ ਕੀਤੀ ਤੇ ਚੇਫੇਰੇ ਹੀ ਜਸ ਫੈਲ ਗਿਆ।

ਗੁਰੂ ਗੋਬਿੰਦ ਸਿੰਘ ਜੀ ਮਾਘ 1762 ਬਿ: ਮੁਤਾਬਕ 1705 ਈ: ਨੂੰ ਪੀਰ ਭੀਖਣ ਸ਼ਾਹ ਦੀ ਬੀਮਾਰੀ ਦੀ ਖਬਰ ਸੁਣ ਕੇ ਅੰਤਲੇ ਸਮੇਂ ਪਿੰਡ ਘੜਾਮ ਵਿਖੇ ਪੀਰ ਜੀ ਨੂੰ ਮਿਲਣ ਆਏ। ਕੁਸ਼ਲ ਅਨੰਦ ਪੁਛੀ, ਦੋ ਦਿਨ ਘੜਾਮ ਵਿੱਚ (ਜੋ ਪੀਰ ਦਾ ਜਨਮ ਅਸਥਾਨ ਸੀ) ਰਹੇ। ਏਸੇ ਕਾਰਣ ਹੀ ਪੀਰ ਜੀ ਦੇ ਸੌ ਸੇਵਕ ਹਕੂਮਤ ਮੁਗ਼ਲੀਆ (ਸਰਹੰਦੀ ਹੁਕਮ ਨਾਲ) ਮਰਵਾ ਦਿਤੇ ਸੀ ਕਿ ਪੀਰ ਜੀ ਤੇ ਉਨ੍ਹਾਂ ਦੇ ਸੇਵਕ ਗੁਰੂ ਜੀ ਦੀ ਮਦਦ ਕਰਦੇ ਤੇ ਆਪਣੇ ਪਾਸ ਠਹਿਰਾਉਂਦੇ ਤੇ ਪਨਾਹ ਦੇਂਦੇ ਹਨ।

ਪੀਰ ਭੂਖਨ ਸ਼ਾਹ ਦੇ ਗੱਦੀ ਨਸ਼ੀਨ

1. ਪੀਰ ਭੀਖਨ ਸ਼ਾਹ ਜੀ
2. ਪੀਰ ਖਵਾਜ਼ਾ ਅਬਦੁੱਲਾ
3. ਪੀਰ ਮੁਹੰਮਦ ਉਮਰ ਬੰਗਾਲੀ
4. ਪੀਰ ਮੀਆਂ ਨੂਰ ਅਲੀ
5. ਪੀਰ ਬਹਾਦਰ ਅਲੀ ਸ਼ਾਹ
6. ਪੀਰ ਈਮਾਮ ਸ਼ਾਹ
7. ਮੀਆਂ ਇਮਦਾਦ ਅਲੀ ਸ਼ਾਹ
8. ਮੀਆਂ ਅਬਦੁਲ ਗਨੀ ਸ਼ਾਹ ਪਠਾਨ
9. ਸਯਦ ਵਕੀਲ ਅਹਿਮਦ ਸ਼ਾਹ ਉਰਫ ਬੂਰੇ ਸ਼ਾਹ

ਸਾਂਈ ਭੀਖਨ ਸ਼ਾਹ ਦੇ ਬਾਰੇ ਰਾਏ ਕਾਲੀ ਰਾਏ ਕਰਤਾ ਪੰਜਾਬ ਦੀ ਸੈਰ ਇਸ ਤਰ੍ਹਾਂ ਲਿਖਦੇ ਹਨ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿੱਚ ਹੀ ਪੜ੍ਹੋ। ਠਸਕਾ ਭਾਵੇਂ ਕੱਚਾ ਪਿੰਡ ਹੈ, ਪਰ ਸ਼ਾਹ ਭੀਕ ਸਾਹਿਬ ਦੀ ਦਰਗਾਹ ਦੇ ਕਾਰਣ ਬਹੁਤ ਮਸ਼ਹੂਰ ਹੈ ਇਹ ਪਿੰਡ ਇਸ ਦਰਗਾਹ ਦੇ ਉਪਰ ਹਰ ਸਾਲ ਸ਼ਾਬਾਨ ਮਹੀਨੇ ਦੀ ਦਸ ਤਰੀਖ ਨੂੰ ਇਥੇ ਭਾਰੀ ਮੇਲਾ ਹੁੰਦਾ ਹੈ ਸ਼ਾਹ ਭੀਕਾ, ਮਹੁੰਮਦ ਸ਼ਾਹ ਬਾਦਸ਼ਾਹ ਦੇ ਸਮੇਂ ਵਿੱਚ ਬੜਾ ਕਰਨੀ ਵਾਲਾ ਫਕੀਰ ਹੋਇਆ ਹੈ। ਬਾਦਸ਼ਾਹ ਦਾ ਵਜ਼ੀਰ ਰੋਸ਼ਨ-ਉਦਦੌਲਾ ਇਸ ਫਕੀਰ ਦਾ ਮੁਰੀਦ ਸੀ। ਉਸ ਦੀ ਸਫਾਰਸ਼ ਨਾਲ ਦਰਗਾਹ ਲਈ ਇਹ ਪਿੰਡ ਜਗੀਰ ਵਿੱਚ ਮਿਲਿਆ ਸੀ। ਇਸ ਦਰਗਾਹ ਵਿੱਚ ਲਗਭਗ ਦੋ ਸੌ ਆਲਮ ਤੇ ਬੰਦਗੀ ਕਰਨ ਵਾਲੇ ਫਕੀਰ ਰਹਿੰਦੇ ਸਨ। ਇਹਨਾਂ ਨੂੰ ਇਸ ਪਿੰਡ ਦੀ ਆਮਦਨ ਵਿਚੋਂ ਹਰ ਰੋਜ਼ ਖਾਣਾ ਮਿਲਦਾ ਹੈ। ਇਸ ਵੇਲੇ ਇੱਕ ਬੜਾ ਧਰਮਾਤਮਾਂ ਪੁਰਸ਼ ਬਹਾਦਰ ਸ਼ਾਹ ਇਸ ਦਰਗਾਹ ਦਾ

ਸਜਾਦਾ ਨਸ਼ੀਨ ਹੈ। ਪਰਗਾਣਾ ਮੁਸਤਫਾ ਆਬਾਦ ਵਿੱਚ ਇੱਕ ਛੋਟਾ ਜਿਹਾ ਪਿੰਡ ਐਰਾ ਉਸ ਦੀ ਜਗੀਰ ਵਿੱਚ ਹੈ। ਬਹੁਤ ਲੋਕ ਇਸ ਦਰਗਾਹ ਦੇ ਸ਼ਰਧਾਲੂ ਹਨ। ਨਿਸਚੇ ਹੀ ਫਕੀਰਾਂ ਦੀ ਬੰਦਗੀ ਲਈ ਇਸ ਜ਼ਿਲੇ ਵਿੱਚ ਏਹੋ ਜੇਹਾਹੋਰ ਕੋਈ ਅਸਥਾਨ ਨਹੀਂ। ਇਸ ਬਜ਼ੁਰਗ ਦੀ ਅਸਲ ਕਬਰ ਘੜਾਮ ਇਲਾਕਾ ਪਟਿਆਲਾ ਵਿੱਚ ਹੈ।ਉਥੇ ਇੱਕ ਬੜਾ ਵੱਡਾ ਪੱਕਾ ਅਹਾਤਾ ਸਰਾਂ ਵਜੋਂ ਬਣਿਆ ਹੋਇਆ ਹੈ। ਉਸ ਦੇ ਵਿਚਕਾਰ ਸ਼ਾਹ ਭੀਕ ਦਾ ਵੱਡਾ ਸਾਰਾ ਰੋਜ਼ਾ ਹੈ ਤੇ ਉਹਦੇ ਨਾਲ ਰੋਸ਼ਨ-ਉਦ-ਦੌਲਾ ਦਾ ਮਕਬਰਾ ਹੈ। ਉੱਥੇ ਕਈ ਫਕੀਰ ਰਹਿੰਦੇ ਹਨ ਤੇ ਆਏ ਗਏ ਨੂੰ ਖਾਣਾ ਤੇ ਬਿਸਰਾਮ ਮਿਲਦਾ ਹੈ। ਅਧੋਈਆਂ ਇੱਕ ਹੋਰ ਵੱਡਾ ਪਿੰਡ ਹੈ, ਮਕਾਨ ਕੱਚੇ ਹਨ, ਤੇ ਇੱਕ ਛੋਟਾ ਜਿਹਾ ਬਾਜ਼ਾਰ ਵੀ ਹੈ। ਪਹਿਲੇ ਸਮੇਂ ਵਿੱਚ ਇਥੇ ਲੰਡੇ ਸਰਦਾਰ ਦੇਵਾ ਸਿੰਘ ਦਾ ਕਬਜ਼ਾ ਸੀ ਉਸ ਨੇ ਅਧੂਈਆਂ ਨੂੰ ਤਅਲਕਾ ਬਣਾਇਆ ਫਿਰ ਇਹ ਰਾਣੀ ਚੰਦ ਕੌਰਾਂ ਥਾਨੇਸਰ ਵਾਲੀ ਦੇ ਕਬਜ਼ੇ ਵਿੱਚ ਆ ਗਿਆ। ਹੁਣ ਸਰਕਾਰ ਅੰਗਰੇਜ਼ੀ ਨੇ ਜ਼ਬਤ ਕਰ ਲਿਆ ਹੈ।

### *ਪੀਰ ਆਰਫ ਦੀਨ*

ਜਦ ਸ਼ਹਿਜ਼ਾਦਾ ਗੋਬਿੰਦ ਰਾਇ ਜੀ ਛੇ ਸਾਲਾਂ ਦੇ ਹੋਏ। ਸਾਹਿਬ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸਿੱਖ ਭੇਜ ਕੇ ਬਾਬਾ ਕਿਰਪਾਲ ਚੰਦ ਜੀ ਤੇ ਬਾਕੀ ਸਾਰੇ ਪ੍ਰਵਾਰ ਨੂੰ ਅਨੰਦਪੁਰ ਸਾਹਿਬ ਸੱਦ ਲਿਆ। ਸਾਹਿਬ ਗੋਬਿੰਦ ਰਾਇ ਦੇ ਪ੍ਰੇਮ ਵਿੱਚ ਭਿੱਜੇ ਨੇਤਰਾਂ ਨਾਲ ਪਟਨੇ ਦੇ ਲੋਕਾਂ ਵਲੋਂ ਦਿੱਤੀ ਵਿਦਾਇਗੀ ਦਾ ਦਰਿਸ਼ ਅਸੀਂ ਪਿਛੇ ਦੱਸ ਆਏ ਹਾਂ। ਹੁਣ ਫਰਵਰੀ ਸੰ:1672 ਈ: ਨੂੰ ਸਫਰ ਵਿੱਚ ਪਿਆ ਇਹ ਕਾਫਲਾ ਸਨੇ ਸਨੇ ਪੰਜਾਬ ਦੀ ਧਰਤੀ ਤੇ ਆ ਪਹੁੰਚਾ। ਲਖਨੌਰ ਪਿੰਡ ਜ਼ਿਲਾ ਅੰਬਾਲਾ (ਹੁਣ ਹਰਿਆਣਾ ਪ੍ਰਦੇਸ਼) ਇਥੇ ਮਾਤਾ ਗੁਜਰੀ ਜੀ ਦਾ ਭਰਾ ਰਹਿੰਦਾ ਸੀ। ਆਏ, ਆਪ ਜੀ ਨੂੰ ਸਤਿਗੁਰ ਗੁਰ ਤੇਗ ਬਹਾਦਰ ਜੀ ਦਾ ਹੁਕਮ ਮਿਲਿਆ ਕਿ ਸਾਡੇ ਦੂਜੇ ਹੁਕਮ ਤੱਕ ਏਥੇ ਠਹਿਰੋ। ਸੋ ਆਪ ਸਮੇਤ ਮਾਤਾਵਾਂ ਦੇ ਮਹੀਨੇ ਇਥੇ ਲਖਨੌਰ ਸਾਹਿਬ ਹੀ ਰਹੇ।

ਆਪ ਜੀ ਨੇ ਏਥੇ ਵੀ ਓਹੋ ਪਟਨੇ ਸਾਹਿਬ ਵਾਲੀਆਂ ਹੀ ਖੇਡਾਂ ਰਚੀਆਂ। ਆਪਣੇ ਸਾਥੀ ਬੱਚਿਆਂ ਦੇ ਹੱਥਾਂ ਵਿੱਚ ਓਹੋ ਜੇਹੇ ਹੀ ਤੀਰ ਤੇ ਕਮਾਣਾਂ ਦੇ ਕੇ ਦੋ ਦਲ ਬਣਾ ਕੇ ਜੰਗ ਕਰਣੇ ਆਰੰਭ, ਜੰਗ ਕਰਣ ਦੇ ਢੰਗ ਸਿਖਾਏ ਜਾਂਦੇ ਸਨ। ਇਕ ਦਿਨ ਮੇਰੇ ਬਾਲਾ ਪ੍ਰੀਤਮ ਜੀ ਅਜੇਹੀਆਂ ਖੇਡਾਂ ਹੀ ਖੇਡ ਰਹੇ ਸਨ ਤੇ ਆਪਣੇ ਅਲੋਕਿਕ ਜੌਹਰ ਵਖਾ ਰਹੇ ਸਨ ਕਿ ਪੀਨਸ (ਪਾਲਕੀ) ਨੂੰ ਛੇ ਆਦਮੀ ਚੁੱਕੀ ਜਾ ਰਹੇ ਸਨ। ਅਚਾਨਕ ਪੀਨਸ (ਜੋ ਲਕੜੀ ਦੀ ਬਣੀ ਬੰਦ ਡੋਲੀ ਸੀ) ਵਿਚੋਂ ਅਵਾਜ ਆਈ, "ਠਹਿਰੋ ਔਰ ਨੀਚੇ ਰੱਖ ਦੋ" ਸਾਥੀਆਂ ਪਾਲਕੀ ਰੱਖ ਦਿੱਤੀ ਦੋ ਹੋਰ ਸਾਥੀ ਜੋ ਵਖਰੇ ਟੁਰੇ ਆਉਂਦੇ ਸਨ, ਝਟ ਪਾਲਕੀ ਦੇ ਕੋਲ ਆ ਖਲੋ ਗਏ। ਪਾਲਕੀ ਦਾ ਬੂਹਾ ਖੁਲ੍ਹਿਆ, ਵਿਚੋਂ ਇੱਕ ਬਜ਼ੁਰਗ ਲੰਮੀ ਦਾੜ੍ਹੀ, ਲੰਮੇ ਕੱਦ ਵਾਲਾ, ਜਿਸ ਦੇ ਕੇਸ ਵਾਹੇ ਹੋਏ ਪਿਛੇਂ ਸੁੱਟੇ ਹੋਏ ਸਨ, ਸਿਰ ਉਪਰ ਪਗੜੀ ਕੁਲੇ ਵਾਲੀ ਬੱਧੀ ਹੋਈ ਸੀ। ਇਨ੍ਹਾਂ ਨੂੰ ਗੋਹ ਨਾਲ ਵੇਖਣ ਤੋਂ ਸੱਯਦ ਜਾਂ ਮੌਲਵੀ ਪ੍ਰਤੀਤ ਹੁੰਦੇ ਸਨ। ਇੱਕ ਸੱਜਣ ਤੋਂ ਪੁੱਛਣ ਤੋਂ ਪਤਾ ਲੱਗਾ ਕਿ ਇਹ ਪੀਰ ਆਰਫ ਦੀਨ ਜੀ ਹਨ, ਇਨ੍ਹਾਂ ਦੇ ਬੜੇ ਮੁਰੀਦ ਹਨ। ਇਹ ਬੜੇ ਬੰਦਗੀ ਭਜਨ ਵਾਲੇ, ਨੇਕ ਆਦਮੀ, ਪੰਜ ਵਕਤ ਦੇ ਨਿਮਾਜ਼ੀ, ਜ਼ਕਾਤ ਕੱਢਣ ਵਾਲੇ ਤੇ ਰੋਜ਼ਿਆਂ ਦੇ ਧਾਰਨੀ ਹਨ।

ਹਾਂ! ਪੀਰ ਜੀ ਪਾਲਕੀ ਵਿਚੋਂ ਨਿਕਲ ਬਾਲਾ ਪ੍ਰੀਤਮ ਗੋਬਿੰਦ ਰਾਇ ਕੋਲ ਗਏ ਤੇ ਝੁਕ ਕੇ ਸਲਾਮ ਕੀਤੀ, ਫਿਰ ਬਾਲਾ ਪ੍ਰੀਤਮ ਜੀ ਨੂੰ ਅਲੱਗ (ਵਖਰੇ) ਲਿਜਾ ਕੇ ਬਹੁਤ ਚਿਰ ਗੱਲਾਂ ਕਰਦੇ ਰਹੇ। ਭਾਵੇਂ ਸਾਨੂੰ ਉਹਨਾਂ ਗੱਲਾਂ ਬਾਬਤ ਕੁਝ ਪਤਾ ਨਹੀਂ ਲੱਗਾ ਪਰ ਜਦੋਂ ਗੱਲ ਬਾਤ ਖ਼ਤਮ ਹੋਈ ਤਾਂ ਫਿਰ ਪੀਰ ਆਰਫ ਜੀ ਨੇ ਝੁੱਕ ਕੇ ਸਲਾਮ ਕੀਤਾ ਤੇ ਵਾਪਸ ਆਪਣੀ ਪੀਨਸ ਕੋਲ ਆਏ ਤਾਂ ਸਾਥੀਆਂ ਨੂੰ ਅੱਗੇ ਚਲਣ ਨੂੰ ਕਿਹਾ। ਸਾਥੀਆਂ ਦੇ ਕਹਿਣ ਤੇ ਵੀ ਪੀਨਸ ਵਿੱਚ ਨਹੀਂ ਬੈਠੇ, ਆਪ ਪੈਦਲ ਹੀ ਟੁਰੇ ਗਏ। ਜਦ ਤੱਕ ਸਹਿਜ਼ਾਦਾ ਗੋਬਿੰਦ ਰਾਇ ਜੀ ਦਿਸਦੇ ਰਹੇ, ਓਨਾ ਚਿਰ ਪੀਰ ਜੀ ਪੈਦਲ ਟੁਰਦੇ ਗਏ। ਇਸ ਪੈਦਲ ਦੇ ਸਫਰ ਵਿੱਚ ਪੀਰ ਨਾਲ ਓਹਨਾਂ ਦੇ ਮੁਰੀਦਾਂ ਦੇ ਹੇਠ ਲਿਖੀ ਦਿਲਚਸਪ ਗੱਲ ਬਾਤ ਹੋਈ।

ਮੁਰੀਦ:- ਪੀਰ ਜੀ ਇਹ ਗੱਲ ਕੀ ਹੈ? ਕਿ ਆਪ ਜੀ ਨੂੰ ਦੁਨੀਆਂ ਨਿਉਂਦੀ ਹੈ, ਪਰ ਆਪ ਅੱਜ ਇਸ ਨਿੱਕੇ ਜਿਹੇ ਮੁੰਡੇ ਅੱਗੇ (ਜੋ ਹਿੰਦੂਆਂ ਦਾ ਮਾਲੂਮ ਹੁੰਦਾ ਹੈ) ਕਿਉਂ ਝੁੱਕੇ?

ਪੀਰ:- ਭਾਈ ਮੈਨੂੰ ਇਸ ਲੜਕੇ ਵਿੱਚ ਅੱਲ੍ਹਾ ਪਾਕ ਦਾ ਜ਼ਹੂਰ ਨਜ਼ਰ ਆਇਆ ਸੀ।

ਮੁਰੀਦ:- ਫਿਰ ਲੜਕੇ ਅੱਗੇ ਹੀ ਝੁਕਣਾ ਸੀ?

ਪੀਰ:- ਤੇਰਾ ਕੀ ਖਿਆਲ ਹੈ ਕਿ ਮੈਂ ਅੱਲ੍ਹਾ ਪਾਕ ਦੇ ਸਾਹਮਣੇ ਆਕੜ ਕੇ ਖਲੋਇਆ ਰਹਿੰਦਾ? ਭਾਈ ਅੱਲ੍ਹਾ ਪਾਕ ਜਿਸ ਵੀ ਕਲਬੂਤ ਵਿੱਚ ਦਿੱਸੇ ਓਸੇ ਅੱਗੇ ਸਾਡਾ ਨਿਓਣਾ ਹੀ ਬਣਦਾ ਹੈ। ਇਸ ਲਈ ਹਮੇਸ਼ਾ ਯਾਦ ਰੱਖੋ ਕਿ ਖੁਦਾਵੰਦ ਤਾਲਾ ਆਪਣਾ ਨੂਰੀ ਜ਼ਲਵਾ ਕਿਵੇ ਵੀ ਇਨਸਾਨ ਅੰਦਰ ਵਖਾਉਂਦਾ ਹੋਵੇ, ਉਹ ਕਿਸੇ ਵੀ ਮਜ਼੍ਹਬ, ਕਿਸੇ ਕਲਬੂਤ ਅੰਦਰ ਆ ਸਕਦਾ ਹੈ, ਅਸਾ ਝੁਕਣਾਹੈ ਤਾਂ ਅੱਲ੍ਹਾ ਪਾਕ ਦੀ ਜ਼ਾਤ ਅੱਗੇ, ਨਾ ਕਿ ਕਿਸੇ ਇਨਸਾਨ ਅੱਗੇ, ਸੋ ਜਿਥੇ ਵੀ ਆਪਣੇ ਪਿਆਰੇ ਮਹਿਬੂਬ ਦੇ ਦੀਦਾਰੇ ਪਾਉ ਤਾਂ ਝੁੱਕ ਜਾਓ। ਇਹ ਉਪਦੇਸ਼ ਦੇਂਦੇ ਹੋਏ ਆਪਣੇ ਸਫ਼ਰ ਵਿੱਚ ਪੈ ਗਏ।

### *ਪੀਰ ਦਰਗਾਹੀ ਸ਼ਾਹੀ 1*

ਪੀਰ ਦਰਗਾਹੀ ਸ਼ਾਹੀ ਜੀ ਨੂੰ ਆਮ ਲੋਕੀ ਰੱਬ ਨੂੰ ਪਹੁੰਚਿਆ ਹੋਇਆ ਫ਼ੱਕਰ ਕਹਿੰਦੇ ਸਨ। ਇਹ ਪਿੰਡ ਨਾਭਾ (ਪ੍ਰਗਣਾ ਡੇਹਰਾ ਬੱਸੀ) ਦੇ ਬਾਹਰਵਾਰ ਝੁੱਗੀ ਵਿੱਚ ਹੀ ਰਹਿੰਦੇ ਸਨ। ਇਹਨਾਂ ਦਾ ਜਨਮ, ਪਿੰਡ ਅਤੇ ਮਾਤਾ ਪਿਤਾ ਦਾ ਥੌਹ ਪਤਾ ਨਹੀਂ ਮਿਲਿਆ। ਹਾਂ ਏਨਾ ਪਤਾ ਲੱਗਦਾ ਹੈ ਕਿ ਨਾਭੇ ਦੇ ਬਾਹਰ ਜੋ ਪਿੰਡ ਦੇ ਨੇੜੇ ਹੀ ਇੱਕ ਚੋਇ (ਸੋਮੇ) ਦੇ ਕੰਡੇ ਤੇ ਰਹਿੰਦੇ ਸਨ। ਇਨ੍ਹਾਂ ਨੂੰ ਨਾਮ ਖੁਮਾਰੀ ਚੜ੍ਹੀ ਹੋਈ ਸੀ। ਇਹ ਪ੍ਰਭੂ ਦੇ ਰੰਗ ਵਿੱਚ ਰੰਗੇ ਹੋਏ ਤੇ ਅੱਲ੍ਹਾ ਪਾਕ ਦੀ ਯਾਦ ਵਿੱਚ ਰੱਤੇ ਹੋਏ ਸਨ। ਇਹ ਪੰਜ ਨਿਮਾਜ਼ਾ ਦੇ ਪੜ੍ਹਨ ਵਾਲੇ ਤੇ ਤੀਹ ਰੋਜ਼ਿਆਂ ਦੇ ਰਖਣੇਹਾਰੇ ਸਨ। ਕਦੇ ਵੀ ਯਾਦਿ ਅੱਲਾਹੀ ਤੋਂ ਗ਼ਾਫਲ ਨਹੀਂ ਸਨ ਹੁੰਦੇ। ਕਦੇ ਤਸਬੀ (ਮਾਲਾ) ਹੱਥ ਲੈ ਵਿਰਦ (ਜਾਪ) ਕਰਦੇ ਤੇ ਕਦੇ ਅੱਲ੍ਹਾ ਹੂ ਦੀ ਜੱਲੀ ਪਾਉਂਦੇ ਰਹਿੰਦੇ ਸਨ। ਇਨ੍ਹਾਂ ਦੀ ਉਮਰ ਬੜੀ ਲੰਬੀ ਪ੍ਰਤੀਤ ਹੁੰਦੀ ਸੀ। 15 ਨਵੰਬਰ 1675 ਈ: ਨੂੰ ਸਾਹਿਬ ਗੁਰੂ ਤੇਗ ਬਹਾਦਰ ਜੀ ਜਦ ਔਰੰਗਜ਼ੇਬ ਦੇ ਜ਼ੁਲਮਾਂ ਨੂੰ ਮਿਟਾਉਣ ਦੀ ਖਾਤਿਰ ਦਿੱਲੀ ਜਾ ਸਾਕਾ ਕੀਤਾ ਤਾਂ ਸਾਹਿਬਾਂ ਦਾ ਸਿਰ ਭਾਈ ਜੈਤਾ ਜੀ (ਜੋ ਪਿਛੋਂ ਅੰਮ੍ਰਿਤ ਛੱਕ ਜਿਊਣ ਸਿੰਘ ਹੋਇਆ) ਚੁੱਕ ਕੇ ਲੈ ਆਇਆ ਸੀ, ਸੋਨੀਪਤ, ਪਾਨੀਪਤ, ਕਰਨਾਲ ਲੰਘ ਤਰਾਵੜੀ ਅਮੀਰ ਖਾਂ ਦੇ ਕਿਲੇ ਦੇ ਕੋਲ (ਐਨ ਨਾਲ ਹੀ ਜਿਥੇ ਹੁਣ ਗੁਰਦੁਆਰਾ ਹੈ) ਆ ਅਰਾਮ ਕੀਤਾ, ਥਕੇਵਾਂ ਲਾਹਿਆ। ਫਿਰ ਅਗਲੇ ਪੜਾਅ ਤੇ ਚੱਲ ਅਗਲੇ ਦਿਨ ਅੰਬਾਲਾ ਸ਼ਹਿਰ ਕੈਂਥ ਮਾਜਰੀ ਵਿੱਚ ਤਬਲਕ ਸ਼ਾਹ ਦੀ ਮਸੀਤ ਪਾਸ ਆ ਰਿਹਾ। ਅੰਬਾਲੇ ਤੋਂ ਚੱਲ ਕੇ ਸੀਸ ਚੁੱਕੀ ਸਾਈਂ ਦਰਗਾਹੀ ਸ਼ਾਹ ਪਾਸ ਆਇਆ ਤੇ ਦੁਪਹਿਰ ਕੱਟਣ ਨੂੰ ਆਖਿਆ ਤਾਂ ਸਾਈਂ ਦਰਗਾਹੀ ਸ਼ਾਹ ਜੀ ਨੇ ਜੀ ਆਇਆ ਨੂੰ ਆਖਿਆ, ਬਿਸਰਾਮ ਦਿੱਤਾ, ਖਾਣ ਪੀਣ ਦੀ ਸੇਵਾ ਕੀਤੀ। ਫਿਰ ਸਾਹਿਬਾਂ ਦੇ ਦਰਸ਼ਨ ਕਰਾਉਣ ਦੀ ਬੇਨਤੀ ਕੀਤੀ। ਜਦ ਭਾਈ ਜੈਤਾ ਜੀ ਨੇ ਸਤਿਗੁਰਾਂ ਦੇ ਨੂਰੀ ਚਿਹਰੇ ਤੋਂ ਕੱਪੜਾ ਹਟਾਇਆ ਤਾਂ ਦਰਸ਼ਨ ਕਰਕੇ ਸੱਤ ਸਲਾਮਾਂ ਕਰਦਿਆਂ ਹੀ ਅੱਖੀਆਂ ਭਰ ਕੇ ਬੁਸਕਨ ਲੱਗੇ, ਭਾਈ ਜੈਤਾ ਜੀ ਰੋਣ ਤੋਂ ਰੋਕਣ ਲੱਗੇ, ਪਰ ਪੀਰ ਜੀ ਦਾ ਗੱਚ ਨਾ ਹੀ ਰੁਕੇ। ਜਿਉਂ ਜਿਉਂ ਭਾਈ ਜੈਤਾ ਜੀ ਚੁੱਪ ਕਰਾਉਣ, ਤਿਉਂ ਤਿਉਂ ਉਹ ਜਿਆਦਾ ਛਮ ਛਮ ਅੱਖੀਆਂ ਪਈਆਂ ਵਸਣ। ਆਖ਼ੀਰ ਹੌਲੀ ਹੌਲੀ ਸ਼ਾਂਤੀ ਹੋਣ ਲੱਗੀ। ਦਿਲ ਕਾਬੂ ਆਇਆ ਤਾਂ ਸੁਭਾਵਕ ਮੂੰਹੋਂ ਨਿਕਲਿਆ, ਜਾ ਓਏ ਔਰੰਗਿਆ ਬਾਬੇ ਬਕਾਲੇ ਦੇ ਤਪੱਸੀ ਨੂੰ ਤੇ ਦਿੱਲੀ ਦੇ ਆਬਦ ਸਰਮਦ ਨੂੰ ਕਤਲ ਕਰਕੇ ਅੱਲ੍ਹਾ ਦੀ ਜਾਣ ਜੋਗਾ ਰਹੇਂਗਾ? ਕੀ ਤੂੰ ਇਹ ਕੁਝ ਕਰਕੇ ਬਹਿਸ਼ਤ ਦੇ ਸੁਫ਼ਨੇ ਲੈਂਦਾ ਹੈ? ਤੈਨੂੰ ਤਾਂ ਅੱਲ੍ਹਾ ਪਾਕ ਦੋਜ਼ਕ ਅੰਦਰ ਘਲੇਗਾ। ਅਜਿਹੇ ਵਾਰਤਾਲਾਪ ਪਿਛੋਂ ਕੁਝ ਆਪਸ ਵਿੱਚ ਇਸ ਖ਼ੂਨੀ ਸਾਕੇ ਬਾਰੇ ਗੱਲਾਂ ਚੱਲ-ਪਈਆਂ, ਤਾਂ ਪੀਰ ਜੀ ਨੇ ਆਖਿਆ ਜਿਹੜਾ ਭਰਾਵਾਂ ਨੂੰ ਕਤਲ ਕਰਕੇ ਪਿਉ ਨੂੰ ਕੈਦ ਕਰਕੇ ਤਖ਼ਤ ਲੈਂਦਾ ਹੈ ਅਤੇ ਅਜਿਹੇ ਮਹਾਤਮਾ ਬੇ-ਕਸੂਰਿਆਂ ਤੇ ਹੱਥ ਚੁਕਦਾ ਹੈ, ਉਸਨੂੰ ਦੋਜ਼ਖ਼ ਦੀ ਭਾਹ ਤੋਂ ਬਿਨਾਂ ਕੋਈ ਠਿਕਾਣਾ ਹੀ ਨਹੀਂ। ਇਸ ਤਰ੍ਹਾਂ ਦੀਆਂ ਗੱਲਾਂ ਕਰਦਿਆਂ ਨੂੰ ਦਿਨ ਲਹਿ ਗਿਆ। ਭਾਈ ਜੈਤਾ ਟੁਰਨ ਦੀ ਤਿਆਰੀ ਕਰਨ ਲੱਗਾ ਤਾਂ ਸਾਈਂ ਜੀ ਨੇ ਆਖਿਆ, ਸਿੱਖਾ ਗੁਰੂ ਦਿਆ! ਇੱਕ ਮੇਰਾ ਸੁਨੇਹਾ ਗੁਰੂ ਗੋਬਿੰਦ ਰਾਇ ਨੂੰ ਦੇਣਾ। ਆਖਣਾ, "ਦਰਗਾਹੀਆ ਬੁੱਢਾ ਹੋ ਗਿਆ ਹੈ, ਅੱਖੀਆਂ ਸਾਥ ਛੱਡ ਚੱਲੀਆਂ ਨੇ, ਪੈਰ ਲੜਖੜਾਉਂਦੇ ਨੇ, ਫ਼ਰੀਦ ਜੀ ਦੇ ਕਹਿਣ ਅਨੁਸਾਰ ਕੂਜੜਾ ਸੈ ਕੋਹਾਂ ਤੇ ਦਿੱਸਦਾ ਹੈ, ਮੰਨ ਦਰਸ਼ਨਾਂ ਨੂੰ ਲੋਚਦਾ ਹੈ, ਬੇ-ਵੱਸ ਹਾਂ, ਅਰਜ਼ੋਈਆਂ ਕਰਦਾ ਹਾਂ, ਕਿ ਇਕ ਬੇਰਾਂ ਮਹਿਰ ਦੇ ਘਰ ਆਓ ਤੇ ਇਸ ਨਾਚੀਜ਼ ਨੂੰ ਦਰਸ਼ਨ ਦੇ ਕੇ ਕਿਰਤਾਰਥ ਕਰੋ, ਮੈਂ ਆਸ ਰੱਖਦਾ ਹਾਂ ਕਿ ਜ਼ਰੂਰ ਹੀ ਕਿਰਪਾ ਕਰੋਗੇ।"

ਇਹ ਸੁਨੇਹੇ ਲੈ ਕੇ ਭਾਈ ਜੈਤੇ ਨੇ ਕੀਤਰਤਪੁਰ ਨੂੰ-ਤਿਆਰੀ ਕੀਤੀ, ਅੰਮ੍ਰਿਤ ਵੇਲੇ ਕੀਤਰਪੁਰ ਪਹੁੰਚ ਗਿਆ। ਉਥੋਂ ਅਨੰਦਪੁਰ ਸਾਹਿਬ ਖ਼ਬਰ ਦਿੱਤੀ ਗਈ। ਸਹਿਜ਼ਾਦਾ ਗੋਬਿੰਦ ਰਾਇ ਜੀ ਸੰਗਤਾਂ ਨੂੰ ਨਾਲ ਲੈ ਕੇ ਅਹੋਂ ਸੁਆਗਤ ਨੂੰ ਆਏ। ਕੀਰਤਨ ਕਰਦਿਆਂ ਹੋਇਆ ਹਜ਼ੂਰ ਦੇ ਸੀਸ ਨੂੰ ਬਿਬਾਨ ਵਿੱਚ ਰੱਖ ਜਲੂਸ ਦੀ ਸ਼ਕਲ ਵਿੱਚ ਅਨੰਦਪੁਰ ਸਾਹਿਬ ਲਿਜਾ ਕੇ ਸੀਸ ਦਾ ਸਸਕਾਰ ਕੀਤਾ ਗਿਆ। ਜਦ ਇਸ ਕਾਰਜ ਤੋਂ ਹਜੂਰ ਵਿਹਲੇ ਹੋਏ ਤਾਂ ਭਾਈ ਜੈਤਾ ਜੀ ਨੇ ਸਾਰੇ ਰਾਹ ਦੇ ਸਮਾਚਾਰ ਸਾਹਿਬਜ਼ਾਦੇ ਨੂੰ ਸੁਨਾਏ ਤੇ ਆਖਿਰ ਵਿੱਚ ਸਾਈਂ ਦਰਗਾਹੀ ਸ਼ਾਹ ਦੀ ਸਾਰੀ ਕਹਾਣੀ ਸੁਣਾਈ ਤੇ ਦਸਿਆ ਕਿ ਇਸ ਤਰ੍ਹਾਂ ਉਹਨਾਂ ਗਏ ਦਾ ਆਦਰ ਕੀਤਾ, ਕਿਸ ਤਰ੍ਹਾਂ ਦਰਸ਼ਨ ਦੀ ਲਾਲਸਾ ਕੀਤੀ। ਕਿਸ ਤਰ੍ਹਾਂ ਗੁਰੂ ਜੀ ਦੇ ਦਰਸ਼ਨ ਕਰਕੇ ਵੰਗਾਰ ਵਿੱਚ ਆਏ, ਕਿਸ ਤਰ੍ਹਾਂ ਔਰੰਗੇ ਦੇ ਔਗੁਣਾਂ ਨੂੰ ਚਿਤਾਰ ਕੇ ਅੱਲਾਹੀ ਦਰਬਾਰ ਪਹੁੰਚਣ ਤੋਂ ਪਹਿਲਾਂ ਬਦਦੁਆਵਾਂ ਹੀ ਦਿੱਤੀਆਂ, ਅੰਤ ਵਿੱਚ ਕਿਸ ਤਰ੍ਹਾਂ ਗਲ ਵਿੱਚ ਕਪੜਾ ਪਾ ਦਰਸ਼ਨ ਕਰਨ ਲਈ ਜੋਦੜੀਆਂ ਕੀਤੀਆਂ, ਤੇ ਆਸਾ ਵੰਦੀ ਹੋ-ਦਰਸ਼ਨਾਂ ਦੀ ਚਾਹ ਵਿੱਚ ਬੈਠਾ ਹੈ, ਦੱਸਿਆ। ਹਜ਼ੂਰ ਨੇ ਸਾਈਂ ਜੀ ਦੇ ਪ੍ਰੇਮ ਦੀ ਸ਼ਲਾਘਾ ਕਰਕੇ ਆਖਿਆ ਭਾਈ ਜੈਤਾ! ਜਦ ਅਸੀਂ ਓਧਰ ਚਲਾਂਗੇ ਤਾਂ ਸਾਨੂੰ ਯਾਦ ਕਰਾਈਂ ਅਸੀਂ ਜ਼ਰੂਰ ਹੀ ਅਜੇਹੇ ਬਜ਼ੁਰਗ ਜੀ ਦੇ ਦਰਸ਼ਨ ਕਰਾਂਗੇ। ਭਾਈ ਜੈਤਾ ਨੇ ਕਿਹਾ, ਸਤਿ ਬਚਨ ਮਹਾਰਾਜ, ਜੈਸਾ ਆਗਿਆ ਹੋਈ, ਸਮਾਂ ਆਉਣ ਤੇ ਐਸਾ ਹੀ ਕੀਤਾ ਜਾਏਗਾ।

# ਵੱਡਾ ਘੱਲੂਘਾਰਾ- ਸਿੱਖ ਇਤਿਹਾਸ ਦੀ ਇੱਕ ਭਿਆਨਕ ਘਟਨਾ

ਡਾ. ਹਰਚੰਦ ਸਿੰਘ ਸਰਹਿੰਦੀ

ਸਿੱਖ ਕੌਮ ਉਸ ਫ਼ੌਲਾਦ ਦੀ ਉਪਜ ਹੈ ਜਿਸ ਨੂੰ ਸੈਂਕੜੇ ਵਰ੍ਹੇ ਕੁਠਾਲੀ ਵਿੱਚ ਪਾ ਕੇ ਭੱਠੀ ਵਿੱਚ ਪਿਘਲਾ ਕੇ ਤਿਆਰ ਕੀਤਾ ਗਿਆ ਹੈ ਅਤੇ ਫਿਰ ਸਮੇਂ-ਸਮੇਂ ਸਿਰ ਇਸ ਦੀ ਸ਼ਕਤੀ ਤੇ ਸ਼ੁਧਤਾ ਨੂੰ ਪਰਖਿਆ ਗਿਆ ਹੈ। ਮੌਤ ਦਾ ਉਹ ਕਿਹੜਾ ਢੰਗ ਹੋਵੇਗਾ ਜਿਹੜਾ ਸਮੇਂ ਦੇ ਜਾਬਰ ਹੁਕਮਰਾਨਾਂ ਵੱਲੋਂ ਸਿੱਖਾਂ 'ਤੇ ਨਾ ਅਜ਼ਮਾਇਆ ਗਿਆ ਹੋਵੇ। ਇਹੋ ਕਾਰਨ ਹੈ ਕਿ ਇਸ ਕੌਮ ਕੋਲ ਵੱਡੀ ਤੋਂ ਵੱਡੀ ਮੁਸੀਬਤ ਨਾਲ ਆਢਾ ਲੈਣ ਦਾ ਸਾਹਸ ਹੈ। ਸਭ ਕੁਝ ਲੁਟਾ ਕੇ ਅਤੇ ਸਿਰਾਂ ਦੀ ਬਾਜ਼ੀ ਲਾ ਕੇ, ਆਪਣੀ ਚਾਲ ਤੁਰਦੇ ਰਹਿਣਾ ਇਸ ਕੌਮ ਦੀ ਫ਼ਿਤਰਤ ਬਣ ਚੁੱਕੀ ਹੈ। ਇਤਿਹਾਸ ਗਵਾਹ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ ਬੋਲੀਆਂ ਹਨ੍ਹੇਰੀਆਂ ਦੇ ਝਾਂਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਖ਼ੂਨ ਦੀ ਹੋਲੀ ਖੇਡੀ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ।

ਉਂਝ ਤਾਂ ਅੰਗਿਆਰ ਵਾਂਗ ਭਖਦਾ ਸਿੱਖ ਇਤਿਹਾਸ ਆਪਣੀ ਬੁੱਕਲ ਵਿੱਚ ਅਜਿਹੀਆਂ ਬੇਮਿਸਾਲ ਗਾਥਾਵਾਂ, ਘਟਨਾਵਾਂ ਤੇ ਸ਼ਹੀਦੀ ਸਾਕਿਆਂ ਨੂੰ ਸਮੇਟੀ ਬੈਠਾ ਹੈ, ਜਿਨ੍ਹਾਂ ਨੂੰ ਪੜ੍ਹਨ ਤੇ ਸੁਣਨ ਵਾਲਾ ਵਿਅਕਤੀ ਆਪ-ਮੁਹਾਰੇ ਅਸ਼-ਅਸ਼ ਕਰ ਉੱਠਦਾ ਹੈ ਪਰ ਪਿਛਲੇ 300 ਸਾਲਾਂ ਦੌਰਾਨ ਜਿਹੜੇ ਕਹਿਰ ਸਿੱਖਾਂ ਉੱਪਰ ਇੱਕ ਕੌਮ ਦੇ ਰੂਪ ਵਿੱਚ ਢਾਹੇ ਗਏ ਹਨ, ਉਨ੍ਹਾਂ ਵਿੱਚੋਂ ਵੱਡਾ ਘੱਲੂਘਾਰਾ ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦਾ ਹੈ। ਇਸ ਘਟਨਾ ਨੇ ਸਿੱਖਾਂ ਨੂੰ ਮੁਗਲਾਂ ਵਿਰੁੱਧ ਜਥੇਬੰਦ ਹੋਣ ਲਈ ਠੋਸ ਆਧਾਰ ਮੁਹੱਈਆ ਕੀਤਾ ਅਤੇ ਸਿੱਖ ਰਾਜ ਦੀ ਕਾਇਮੀ ਲਈ ਰਾਹ ਵੀ ਮੋਕਲਾ ਕੀਤਾ।

## *ਘਟਨਾਂ ਦਾ ਪਿਛੋਕੜ:-*

ਸੰਨ 1739 ਈ. ਵਿੱਚ ਨਵਾਬ ਕਪੂਰ ਸਿੰਘ ਤੇ ਸ. ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੱਖਾਂ ਨੇ ਨਾਦਰ ਸ਼ਾਹ ਦੀ ਮੁੜਦੀ ਫੌਜ ਦੇ ਨੱਕ ਵਿੱਚ ਦਮ ਕਰ ਦਿੱਤਾ ਸੀ। ਨਾਦਰ ਦੀ ਫ਼ੌਜ ਨੂੰ ਹਰ ਪੜਾਅ 'ਤੇ ਮਜ਼ਬੂਰੀ ਦਾ ਅਹਿਸਾਸ ਕਰਵਾਇਆ। ਇਹ ਵੇਖ ਕੇ ਨਾਦਰ ਸ਼ਾਹ ਨੇ ਅਤਿਕਰੋਧ ਦੀ ਹਾਲਤ ਵਿੱਚ ਜਦੋਂ ਪੰਜਾਬ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੂੰ ਕਿਹਾ ਕਿ ਇਨ੍ਹਾਂ ਦੇ ਘਰ-ਘਾਟ ਫੂਕ ਦਿਓ ਤਾਂ ਜ਼ਕਰੀਆਂ ਖ਼ਾਨ ਦਾ ਜਵਾਬ ਸੀ, "ਹਜ਼ੂਰ! ਘੋੜਿਆਂ ਦੀਆਂ ਕਾਠੀਆਂ ਇਨ੍ਹਾਂ ਦੇ ਘਰ ਹਨ" ਖ਼ਾਨਾਇ ਊਸ਼ਾਂ ਜ਼ੀਨ ਅਸਤ। ਇਹ ਸੁਣ ਲੈ ਨਾਦਰ ਸ਼ਾਹ ਹੈਰਾਨ ਹੋਇਆ ਅਤੇ ਮੰਦ-ਮੰਦ ਮੁਸਕਰਾਉਂਦੇ ਖਾਂ ਖ਼ਦਸ਼ਾ ਪ੍ਰਗਟ ਕੀਤਾ ਕਿ ਅਜਿਹੇ ਲੋਕਾਂ ਤੋਂ ਡਰਨਾ ਚਾਹੀਦਾ ਹੈ ਅਤੇ ਉਹ ਸਮਾਂ ਦੂਰ ਨਹੀਂ ਜਦੋਂ ਇਹ ਲੋਕ ਆਪਣੀ ਚੜ੍ਹਦੀ ਕਲਾ ਸਦਕਾ ਦੇਸ ਦੇ ਹਾਕਮ ਹੋਣਗੇ- 'ਈ ਮੁਲਕ ਰਾਖਵਾਂਹੰਦ ਗ੍ਰਿਫ਼ਤਾ।' ਇਵੇਂ ਹੀ ਅਹਿਮਦ ਸ਼ਾਹ ਅਬਦਾਲੀ ਵੀ ਇਹ ਕਹਿਣ ਲਈ ਮਜ਼ਬੂਰ ਹੋ ਗਿਆ ਸੀ ਕਿ "ਸਿੱਖਾਂ 'ਚੋਂ ਹਕੂਮਤ ਦੀ ਬੋ ਆਉਂਦੀ ਹੈ।" ਇਹ ਅਠਾਰ੍ਹਵੀਂ ਸਦੀ ਦਾ ਉਹ ਕਾਲ ਸੀ ਜਿਸ ਨੂੰ ਸਿੱਖ ਇਤਿਹਾਸ ਵਿੱਚ ਕਾਲਾ ਦੌਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਿੱਖਾਂ ਦੇ ਸਿਰਾਂ ਦੇ ਮੁੱਲ, ਪੈਂਦੇ ਸਨ ਉਦੋਂ।

ਅਹਿਮਦ ਸ਼ਾਹ ਅਬਦਾਲੀ ਨੇ ਹਿੰਦੋਸਤਾਨ 'ਤੇ ਲਗਪਗ ਦਸ ਹਮਲੇ ਕੀਤੇ। ਲੁੱਟ-ਮਾਰ ਦਾ ਮਾਲ ਲੈ ਕੇ ਜਦੋਂ ਅਬਦਾਲੀ ਦੀ ਮੁੜਦੀ ਫ਼ੌਜ ਪੰਜਾਬ ਵਿੱਚੋਂ ਦੀ ਗੁਜ਼ਰਦੀ ਤਾਂ ਸਿੱਖ ਕਈ ਪਾਸਿਆਂ ਤੋਂ ਛਾਪੇ ਮਾਰ ਕੇ ਉਸ ਦੀ ਲੁੱਟ ਦੇ ਮਾਲ ਦਾ ਭਾਰ ਹੌਲਾ ਕਰ ਦਿੰਦੇ ਅਤੇ ਕੈਦੀ ਲੜਕੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੋ-ਘਰੀਂ ਪਹੁੰਚਾ ਦਿੰਦੇ। ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਨੂੰ ਹਰ ਵਾਰ ਨਮੋਸ਼ੀ ਦਾ ਮੂੰਹ ਵੇਖਣਾ ਪੈਂਦਾ ਸੀ। ਆਖ਼ਿਰ ਉਸ ਨੇ ਸਿੱਖਾਂ ਨਾਲ ਉਚੇਚੇ ਤੌਰ 'ਤੇ ਸਿਝਣ ਦਾ ਮਨ ਬਣਾ ਲਿਆ।

ਉਸ ਨੇ ਜੋ ਹਮਲਾ 1762 ਈ. ਵਿੱਚ ਕੀਤਾ ਉਸ ਦਾ ਮੁੱਖ ਉਦੇਸ਼ ਸਿੱਖਾਂ ਦੀ ਸ਼ਕਤੀ ਨੂੰ ਨਸ਼ਟ ਕਰਨਾ ਸੀ। ਅਬਦਾਲੀ ਦੇ ਇਸ ਸਿੱਖ ਵਿਰੋਧੀ ਹਮਲੇ ਨੂੰ ਸਿੱਖ ਇਤਿਹਾਸ ਵਿੱਚ ਵੱਡਾ ਘੱਲੂਘਾਰਾ

ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ ਅਤੇ ਇਹ ਉਸ ਦਾ ਛੇਵਾਂ ਹਮ਼ਲਾ ਸੀ।

ਇਸ ਵਾਰ ਅਬਦਾਲੀ, ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਯੋਜਨਾ ਬਣਾ ਕੇ 18,000 ਬਲੋਧ ਧਾੜਵੀਆਂ ਨਾਲ ਨਮਾਜ਼ ਅਦਾ ਕਰਕੇ ਤੁਰਿਆ ਸੀ। ਅਬਦਾਲੀ ਦੇ ਇਸ ਭਰਮਪੂਰਣ ਪ੍ਰਚਾਰ ਕਿ ਕਾਫ਼ਰਾਂ ਨੂੰ ਤੈਅ ਤੇਗ਼ ਕਰਨਾ ਮੱਕੇ ਸ਼ਰੀਫ਼ ਦੀ ਜ਼ਿਆਰਤ ਦੇ ਬਰਾਬਰ ਹੈ, ਤੋਂ ਪ੍ਰਭਾਵਤ ਹੋ ਕੇ ਕੁਝ ਹੋਰ ਸੈਨਿਕ ਉਸ ਦੇ ਝੰਡੇ ਹੇਠ ਇੱਕਠੇ ਹੋ ਗਏ। ਇਸ ਤਰ੍ਹਾਂ 22,000 ਭੂਸਰੇ ਹੋਏ ਸੈਕਿਾਂ ਨਾਲ ਅਬਦਾਲੀ, ਜਨਵਰੀ, 1762 ਨੂੰ ਰਹੁਤਾਸ ਰਾਹੀਂ ਭਾਰਤ ਵਿੱਚ ਦਾਖ਼ਲ ਹੋਇਆ। ਅਬਦਾਲੀ ਅਤੇ ਉਸ ਦੇ ਸੈਨਿਕਾਂ ਦੇ ਹੌਸਲੇ ਬੁਲੰਦ ਸਨ, ਕਿਉਂਕਿ ਅਜੇ ਪਿਛਲੇ ਸਾਲ ਦੀ ਪਾਣੀਪਤ ਦੀ ਤੀਜੀ ਲੜਾਈ, 1761, ਵਿੱਚ ਅਬਦਾਲੀ ਨੇ ਮਰਹਾਟਿਆਂ ਨੂੰ ਲੱਕ-ਤੋੜਵੀਂ ਸ਼ਿਕਸਤ ਦਿੱਤੀ ਸੀ।

ਲਾਹੌਰ 'ਤੇ ਕਬਜ਼ਾ ਕਰਨ ਉਪਰੰਤ ਅਬਦਾਲੀ ਨੇ ਸਿੱਖਾਂ ਨਾਲ ਟੱਕਰ ਲੈਣ ਲਈ ਲੁਧਿਆਣਾ ਵੱਲ ਕੂਚ ਕੀਤਾ। 4 ਫਰਵਰੀ 1762 ਨੂੰ ਉਹ ਲੁਧਿਆਣਾ ਪਹੁੰਚਿਆ ਅਤੇ 5 ਫਰਵਰੀ ਨੂੰ ਕੁੱਪ ਵਿਖੇ, ਪਿੰਡ ਕੁੱਪ, ਲੁਧਿਆਣਾ-ਧੂਰੀ ਰੇਲਵੇ ਲਾਇਨ 'ਤੇ ਮੰਡੀ ਅਹਿਮਦਗੜ੍ਹ ਤੇ ਮਲੇਰਕੋਟਲਾਂ ਸਟੇਸ਼ਨਾਂ ਵਿਚਕਾਰ ਸਥਿਤ ਹੈ। ਇਸ ਤਰ੍ਹਾਂ ਅਬਦਾਲੀ ਦੀਆਂ ਫ਼ੌਜਾਂ ਨੇ ਲਮੇਰਕੋਟਲਾ ਤੋਂ ਪੂਰਬ ਵੱਲ ਛੇ ਮੀਲ ਦੀ ਦੂਰੀ 'ਤੇ ਪਿੰਡ ਕੁੱਪ (ਕੁੱਪ-ਰਹੀੜਾ) ਲਾਗੇ ਸਿੱਖਾਂ ਨੂੰ ਘੇਰ ਲਿਆ। ਦਲ ਖ਼ਾਲਸਾ ਉਸ ਵੇਲੇ ਬੱਚਿਆਂ, ਬੁਢਿਆਂ ਤੇ ਇਸਤਰੀਆਂ ਸਮੇਤ ਵਹੀਰ ਦੀ ਸ਼ਕਲ ਵਿੱਚ ਕਿਸੇ ਸਰੁੱਖਿਅਤ ਥਾਂ ਵੱਲ ਸਫ਼ਰ ਕਰ ਰਿਹਾ ਸੀ। ਇਸ ਤਰ੍ਹਾਂ ਸਿੱਖ ਉਸ ਸਮੇਂ ਲੜਾਈ ਲਈ ਤਿਆਰ ਨਹੀਂ ਸਨ, ਅਤੇ ਨਾ ਹੀ ਉਨ੍ਹਾਂ ਕੋਲ ਪੂਰੇ ਹਥਿਆਰ ਸਨ। ਸਿੱਖਾਂ ਦਾ ਅੰਦਾਜ਼ਾ ਸੀ ਕਿ ਅਬਦਾਲੀ ਉਨ੍ਹਾਂ ਤੱਕ 6 ਜਾਂ 7 ਫਰਵਰੀ ਤੋਂ ਪਹਿਲਾਂ ਨਹੀਂ ਪਹੁੰਚ ਸਕੇਗਾ। ਪਰ ਅਬਦਾਲੀ ਨੇ ਲਗਭਗ 150 ਮੀਲਾਂ ਦਾ ਸਫ਼ਰ ਦੋ ਦਿਨਾਂ ਵਿੱਚ ਪੂਰਾ ਕਰਕੇ ਸਿੱਖਾਂ ਨੂੰ ਹੱਥਾਂ ਪੈਰਾਂ ਦੀ ਪਾ ਦਿੱਤੀ ਸੀ। (ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਅਬਦਾਲੀ ਨੇ ਇਹ ਸਫ਼ਰ ਕੇਵਲ 36 ਘੰਟਿਆਂ ਵਿੱਚ ਤੈਅ ਕੀਤਾ) ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਨੇ ਫਿਰ ਕਹਿਰੀ ਹਮਲਾ ਬਹੁਤ ਗੁਪਤ ਅਤੇ ਫ਼ੁਰਤੀ ਨਾਲ ਕੀਤਾ। ਪ੍ਰਤੀਕੂਲ ਹਾਲਾਤ ਦੇ ਬਾਵਜੂਦ ਸਿੱਖਾਂ ਨੇ ਡੱਟ ਕੇ ਮੁਕਾਬਲਾ ਕੀਤਾ।

ਇਸ ਸਮੇਂ ਸਿੱਖਾਂ ਦੀ ਕਮਾਂਡ ਸ ਜੱਸਾ ਸਿੰਘ ਆਹਲੂਵਾਲੀਆ, ਸ ਚੜ੍ਹਤ ਸਿੰਘ (ਮਹਾਰਾਜਾ ਰਣਜੀਤ ਸਿੰਘ ਦਾ ਦਾਦਾ), ਸ ਜੱਸਾ ਸਿੰਘ ਰਾਮਗੜ੍ਹੀਆ, ਸ. ਸਿਆਮ ਸਿੰਘ ਆਦਿ ਵਰਗੇ ਮਹਾਨ ਜਰਨੈਲ ਕਰ ਰਹੇ ਸਨ। ਬਾਬਾ ਆਲਾ ਸਿੰਘ (ਬਾਨੀ ਰਿਆਸਤ ਪਟਿਆਲਾ) ਨੇ ਵੀ ਇਸ ਯੁੱਧ ਵਿੱਚ ਸਿੱਖਾਂ ਦੀ ਸਹਾਇਤਾ ਕੀਤੀ। ਸਿੱਖ ਇਤਿਹਾਸ ਨੂੰ ਨਵਾਂ ਮੋੜ ਦੇਣ ਵਾਲੀ ਇਹ ਘਟਨਾ 5 ਫਰਵਰੀ 1762 ਈ. ਨੂੰ ਵਾਪਰੀ।

ਸਰਹਿੰਦ ਦੇ ਸੂਬੇਦਾਰ ਜੈਨ ਖ਼ਾਂ ਅਤੇ ਕੁਝ ਇਕ ਹੋਰ ਸਥਾਨਕ ਮੁਗ਼ਲ ਨਵਾਬਾਂ ਨੇ ਅਹਿਮਦ ਸ਼ਾਹ ਅਬਦਾਲੀ ਦੀ ਮਦਦ ਕੀਤੀ। (ਇਤਫ਼ਾਕਵੱਸ, ਜੈਨ ਖ਼ਾਂ ਨੂੰ ਬਾਅਦ ਵਿੱਚ ਸਿੰਘਾਂ ਨੇ ਸਰਹਿੰਦ ਤੋਂ ਲਗਪਗ 7 ਮੀਲ ਦੀ ਵਿੱਥ 'ਤੇ ਪਿੰਡ ਪੀਰਜੈਨ ਵਿਖੇ ਇਕ ਝਪਟ ਵਿੱਚ ਮੌਤ ਦੇ ਘਾਟ ਉਤਾਰ ਦਿੱਤਾ ਸੀ।)

ਦਲ ਖ਼ਾਲਸਾ ਕਿਉਂਕਿ ਉਸ ਸਮੇਂ ਵਹੀਰ ਸਮੇਤ ਸੀ ਜਿਸ ਕਾਰਨ, ਰਤਨ ਸਿੰਘ ਭੰਗੂ ਅਨੁਸਾਰ 30 ਹਜ਼ਾਰ ਬੱਚੇ, ਬੁੱਢੇ, ਇਸਤਰੀਆਂ ਤੇ ਜਵਾਨ ਇਸ ਭਿਆਨਕ ਯੁੱਧ ਦੀ ਭੇਟ ਚੜ੍ਹ ਗਏ। ਬੇਸ਼ੱਕ ਅਬਦਾਲੀ ਦੇ ਇਸ ਹਮਲੇ ਦੌਰਾਨ ਸਿੱਖਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ ਪਰ ਸਿੱਖਾਂ ਨੇ ਅਬਦਾਲੀ ਦੀ ਪੇਸ਼ ਨਾ ਜਾਣ ਦਿੱਤੀ। ਅੰਤ, ਸਿੱਖਾਂ ਦੇ ਹੌਸਲੇ ਤੋਂ ਭੈਅ-ਭੀਤ ਹੋ ਕੇ ਉਹ ਰਾਤ ਦੇ ਹਨ੍ਹੇਰੇ ਤੋਂ ਲਾਭ ਉਠਾਉਂਦਿਆਂ, ਪਹਿਲਾਂ ਲਾਹੌਰ ਚਲਿਆ ਗਿਆ ਅਤੇ ਫਿਰ ਅਫ਼ਗਾਨਿਸਤਾਨ ਦਾ ਰਾਹ ਫੜਿਆ। (ਬਾਅਦ ਵਿੱਚ ਉਸ ਨੇ ਜੋ ਹਮਲੇ ਕੀਤੇ ਉਹ ਉਸ ਦੀ ਕਮਜ਼ੋਰੀ ਦਾ ਢੰਡੋਰਾ ਸਨ, ਸ਼ਕਤੀ ਦਾ ਨਗਾਰਾ ਨਹੀਂ।)

ਔਕਸਫੋਰਡ ਹਿਸਟਰੀ ਆਫ ਮਾਡਰਨ ਇੰਡੀਆ ਵਿੱਚ ਪਰਸੀਵਲ ਸਪੀਅਰ ਨੇ ਸਿੱਖਾਂ ਦੇ ਸੁਭਾਅ ਬਾਰੇ ਲਿਖਦਿਆਂ ਠੀਕ ਹੀ ਕਿਹਾ ਹੈ ਕਿ "ਸਿੱਖ ਕੁੱਟੇ ਜਾਣ ਨਾਲ ਤੂੜੀ ਨਹੀਂ ਬਣਦੇ ਸਗੋਂ ਫ਼ੌਲਾਦ ਹੋ ਢਲਦੇ ਹਨ।" ਇਹੋ ਕਾਰਨ ਹੈ ਕਿ ਵੱਡੇ ਘੱਲੂਘਾਰੇ ਦੀ ਕੁੱਟ ਨੇ ਸਿੱਖ ਸ਼ਕਤੀ ਨੂੰ ਨਵਾਂ ਰੋਹ ਪ੍ਰਦਾਨ ਕੀਤਾ- ਸਿੱਖ ਫ਼ੌਲਾਦ ਹੋ ਢਲੇ। ਇਤਿਹਾਸ ਗਵਾਹ ਹੈ ਕਿ ਵੱਡੇ ਘੱਲੂਘਾਰੇ ਤੋਂ ਥੋੜ੍ਹੇ ਅਰਸੇ ਬਾਅਦ ਹੀ ਸਿੱਖਾਂ ਨੇ ਮੁੜ ਸਰਹਿੰਦ 'ਤੇ ਕਬਜ਼ਾ ਕਰ ਲਿਆ। ਇਸ ਦੇ ਨਾਲ ਹੀ ਸਿੱਖ ਉਸ ਸ਼ਾਹ ਰਾਹ 'ਤੇ ਹੋ ਤੁਰੇ ਜੋ ਉਨ੍ਹਾਂ ਨੂੰ ਸਿੱਧਾ ਸਿੱਖ ਰਾਜ ਦੀ ਕਾਇਮੀ ਵੱਲ ਲੈ ਜਾ ਰਿਹਾ ਸੀ।



*9217845812*

# "ਹਰ ਨਸ਼ਾ ਇੱਕ ਮਿੱਠੀ ਜ਼ਹਿਰ ਹੈ"

ਮਾਸਟਰ. ਸੁਖਦੇਵ ਸਿੰਘ ਜਾਚਕ

ਸਿਆਣਿਆਂ ਦਾ ਕਥਨ ਹੈ ਕਿ ਜਦੋਂ ਕਿਸੇ ਦੇਸ਼ ਕੌਮ ਤੇ ਧਰਮ ਨੂੰ ਖਤਮ ਕਰਨਾ ਹੋਵੇ ਤਾਂ ਉਸ ਦਾ ਇਤਿਹਾਸ, ਸਭਿਆਚਾਰ, ਭਾਸ਼ਾ ਖਤਮ ਕਰਕੇ ਉਸ ਨੂੰ ਅਣਪੜਤਾ ਅਤੇ ਨਸ਼ਿਆਂ ਵਿੱਚ ਫਸਾ ਦਿਉ, ਉਹ ਦੇਸ਼, ਕੌਮ ਤੇ ਧਰਮ ਆਪਣੇ ਆਪ ਹੀ ਖਤਮ ਹੋ ਜਾਣਗੇ। ਹੁਣ ਸਾਡੇ ਦੇਸ਼ ਵਿੱਚ ਵੀ ਇਹੋ ਹੋ ਰਿਹਾ ਹੈ। ਭਾਵੇਂ ਇਹ ਦੇਸ਼ ਵੀ ਸਾਡਾ ਆਪਣਾ ਹੈ, ਰਾਜ ਵੀ ਆਪਣਾ ਹੈ ਪਰ ਅਫਸੋਸ! ਫਿਰ ਵੀ ਦਿਨ ਬਦਿਨ ਅਸੀਂ ਨਸ਼ਿਆਂ ਵਰਗੀ ਭਿਆਨਕ ਦਲਦਲ ਵਿੱਚ ਧੱਸਦੇ ਜਾ ਰਹੇ ਹਾਂ। ਆਓ ਪਹਿਲਾਂ ਵਿਚਾਰ ਕਰੀਏ ਕਿ ਅਸਲ ਵਿੱਚ ਨਸ਼ਾ ਹੈ ਕੀ? ਨਸ਼ਾ ਦੋ ਤਰ੍ਹਾਂ ਦਾ ਹੁੰਦਾ ਹੈ, ਇੱਕ ਲਾਹੇ-ਵੰਦ ਨਸ਼ਾ ਜਿਵੇਂ ਨਾਮ ਜੱਪਣ ਦਾ, ਕਿਰਤ ਕਰਨ ਦਾ, ਸੇਵਾ ਕਰਨ ਦਾ ਅਤੇ ਪਰਉਪਕਾਰ ਕਰਨ ਦਾ ਆਦਿ ਅਤੇ ਦੂਸਰਾ ਜਾਨ ਲੇਵਾ ਨਸ਼ਾ ਜਿਵੇਂ ਸ਼ਰਾਬ, ਅਫੀਮ, ਤੰਬਾਕੂ, ਚਰਸ, ਹੈਰੋਇਨ ਅਤੇ ਡਰੱਗਜ ਆਦਿ।

ਨਸ਼ੇ ਦਾ ਭਾਵ ਹੈ ਆਪਾ ਭੁੱਲ ਜਾਣਾ, ਸ਼ੌਕ, ਸਵਾਦ, ਭੈੜੀ ਆਦਤ ਆਦਿ। ਨਸ਼ੇ ਨਾਲ ਮਨੁੱਖ ਦੇ ਜੀਵ ਤੰਤੂ ਸਿਸਟਮ ਵਿੱਚ ਇੱਕ ਅਜੇਹੀ ਤੇਜ਼ ਕਿਰਿਆ ਉਤਪੰਨ ਹੁੰਦੀ ਹੈ ਜਿਸ ਨਾਲ ਨਸ਼ਾ ਕਰਨ ਵਾਲਾ ਆਪੇ ਤੋਂ, ਆਲੇ ਦੁਆਲੇ ਤੋਂ, ਆਪਣਿਆਂ ਤੋਂ ਅਤੇ ਬੁਰੇ ਭਲੇ ਨਤੀਜਿਆਂ ਤੋਂ ਬੇ-ਖ਼ਬਰ ਹੋਕੇ ਮਾਨਸਿਕ ਸੰਤੁਲਨ ਗਵਾ ਬੈਠਦਾ ਹੈ ਅਤੇ ਉਹ ਅਨੁਭਵ ਹੀ ਨਹੀਂ ਕਰਦਾ ਕਿ ਮੈਂ ਜੋ ਕਰ ਰਿਹਾ ਹਾਂ ਉਹ ਠੀਕ ਹੈ ਜਾਂ ਗਲਤ। ਭਗਤ ਕਬੀਰ ਜੀ ਦਾ ਕਥਨ ਹੈ "ਮਨੁ ਜਾਨਤ ਸਭ ਬਾਤ ਜਾਨਤ ਹੀ ਔਗੁਨ ਕਰੈ॥ ਕਾਹੇ ਕੀ ਕੁਸਲਾਤ ਹਾਥ ਦੀਪੁ ਕੂਏ ਪਰੈ॥"

ਨਸ਼ਿਆਂ ਦੇ ਮਾਰੂ ਪੱਖ ਤੋਂ ਸਾਰਾ ਸੰਸਾਰ ਤ੍ਰਾਹ ਤ੍ਰਾਹ ਕਰ ਰਿਹਾ ਹੈ ਕਿਉਂਕਿ ਨਸ਼ਈ ਕੇਵਲ ਆਪਣਾ ਹੀ ਨੁਕਸਾਨ ਨਹੀਂ ਕਰਦੇ ਸਗੋਂ ਦੂਜਿਆਂ ਨੂੰ ਵੀ ਲੈ ਡੁੱਬਦੇ ਹਨ। ਜਿਵੇਂ ਗੁਰ ਬਿਲਾਸ ਪਾ:6 ਵਿੱਚ ਕਥਨ ਹੈ, "ਤਾਂ ਤੇ ਜੋ ਮਦ ਪਾਨ ਕਰ ਬਿਰਥਾ ਜਨਮ ਸੁ ਜਾਇ॥ ਨਿਜ ਉਧਰ ਕੋ ਨ ਕੀਉ ਪਰ ਨਰਕ ਮਹਿ ਜਾਇ॥" ਗੁਰਬਾਣੀ ਦਾ ਫੁਰਮਾਨ ਹੈ, "ਇਤੁ ਮਦਿ ਪੀਤੈ ਨਾਨਕਾ ਬਹੁਤ ਖਟੀਅਹਿ ਬਿਕਾਰ- ਅੰਗ 553" ਪਾਵਨ ਗੁਰਬਾਣੀ ਦਾ ਸੱਚੇ ਅਮਲੀ ਬਣਨ ਲਈ ਥੋੜ ਚਿਰੇ ਪ੍ਰਭਾਵੀ ਨਸ਼ਿਆਂ ਤੋਂ ਪ੍ਰਹੇਜ ਦਾ ਉਪਦੇਸ਼ ਹੀ ਦਿੰਦੀ ਹੈ- "ਦੁਰਮਤਿ ਮਦੁ ਜੋ ਪੀਵਤੇ ਬਿਖਲ ਪਤਿ ਕਮਲੀ ॥ ਰਾਮ ਰਸਾਇਣ ਜੋ ਰਤੇ ਨਾਨਕ ਸਚ ਅਮਲੀ॥ ਅੰਗ-366" ਭਾਈ ਦੇਸਾ ਸਿੰਘ ਜੀ ਆਪਣੇ ਰਹਿਤ ਨਾਮੇ ਵਿੱਚ ਨਸ਼ਿਆਂ ਤੋਂ ਦੂਰ ਰਹਿਣ ਲਈ ਹੀ ਇਉ ਪ੍ਰੇਰਤ ਕਰਦੇ ਹਨ: "ਕੁਠਾ ਹੁਕਾ ਚਰਸ ਤੰਬਾਕੂ॥ ਗਾਂਜਾ ਟੋਪੀ ਤਾੜੀ ਖਾਕੂ। ਇਨਕੀ ਓਰ ਨ ਕਬਹੁ ਦੇਖੈ। ਰਹਿਤ ਵੰਡ ਜੋ ਸਿੰਘ ਬਸੇਖੈ॥"

ਸ਼੍ਰੋਮਣੀ ਭਗਤ ਕਬੀਰ ਜੀ ਆਪਣੇ ਇੱਕ ਸ਼ਲੋਕ ਵਿੱਚ ਪ੍ਰਾਣੀ ਮਾਤਰ ਨੂੰ ਨਸ਼ਿਆਂ ਤੋਂ ਸਾਵਧਾਨ ਕਰਦੇ ਹਨ ਕਿ ਨਸ਼ਈ ਆਦਮੀ ਜੋ ਵੀ ਜੱਪ, ਤੱਪ, ਪੁੰਨ, ਦਾਨ, ਚੰਗੇ ਕੰਮ ਕਰਦਾ ਹੈ ਸਭ ਨਿਸਫਲ ਹੀ ਜਾਂਦੇ ਹਨ, "ਕਬੀਰ ਭਾਂਗ ਮੇਛੁਲੀ ਸੁਰਾਪਾਨ ਜੋ ਜੋ ਪ੍ਰਾਨੀ ਖਾਂਹਿ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਹਿ॥" ਸ੍ਰੀ ਗੁਰੂ ਅਮਰ ਦਾਸ ਜੀ ਸ਼ਰਾਬ ਦੇ ਨਸ਼ੇ ਦੇ ਆਤਮਿਕ, ਮਾਨਸਿਕ, ਸਦਾਚਾਰ ਅਤੇ ਪ੍ਰਦੂਸ਼ਣ ਜਿਹੇ ਮਾਰੂ ਕੁਪ੍ਰਭਾਵਾਂ ਬਾਰੇ ਬਹੁਤ ਸੁੰਦਰ ਢੰਗ ਨਾਲ ਸੁਚੇਤ ਕਰ ਰਹੇ ਹਨ, "ਜਿਤੁ ਪੀਤੈ ਮਤਿ ਦੂਰ ਹੋਇ ਬਰਲ ਪਵੈ ਵਿਚ ਆਇ॥ ਆਪਣਾ ਪਰਾਇਆ ਨਾ ਪਛਾਣ ਵੀ ਖਸਮਹੁ ਧਕੇ ਖਾਇ॥ ਜਿਤੁ ਪੀਤੈ ਖਸਮ ਵੀਸਰੈ ਦਰਗਾਹ ਮਿਲੈ ਸਜਾਇ॥ ਝੂਠਾ ਮਦਮੂਲ ਨ ਪੀਚਈ ਜੇ ਕਾ ਪਾਰ ਵਸਾਇ॥ ਅੰਗ- 554।

ਦੁਨੀਆਂ ਵਿੱਚ ਜੋ ਨਸ਼ੇ ਹਨ ਇੱਕ ਮਿੱਠੀ ਜ਼ਹਿਰ ਹੀ ਹਨ- ਜੋ ਕਿ ਮਨੁਖੀ ਸਰੀਰ ਅੰਦਰ ਪ੍ਰਵੇਸ਼ ਹੋਕੇ ਆਪਣਾ ਆਪਣਾ ਜੌਹਰ ਦਿਖਾਉਂਦੇ ਹਨ ਅਤੇ ਇੱਕ ਦਿਨ ਇਸ ਖ਼ੁਦ ਮੁਖਤਿਆਰ, ਤਾਕਤਵਰ ਇਨਸਾਨ ਨੂੰ ਗ਼ੁਲਾਮ ਬਣਾਕੇ ਭਰ ਜਵਾਨੀ ਵਿੱਚ ਹੀ ਅਨੇਕਾਂ ਬਿਮਾਰੀਆਂ ਦਾ ਸ਼ਿਕਾਰ ਬਣਾ ਕੇ ਇਸ ਅਭਾਗੇ ਨੂੰ ਅਸਹਿ ਤੇ ਅਕਹਿ ਕਸ਼ਟ ਸਹਾਰਨ, ਆਪਣੇ ਪ੍ਰਵਾਰ ਨੂੰ ਰੋਂਦਾ ਕੁਰਲਾਉਂਦਾ ਅੱਧਵਾਟੇ ਛੱਡ ਕੇ ਰੰਗਲੇ ਸੰਸਾਰ ਤੋਂ ਵਿਦਾ ਹੋਣ ਲਈ ਮਜ਼ਬੂਰ ਕਰ ਦੇਂਦੇ ਹਨ। ਉਸ ਦੀ ਖੂਨ ਪਸੀਨੇ ਨਾਲ ਬਣਾਈ ਜਾਇਦਾਦ, ਧੰਨ, ਦੌਲਤ, ਕੋਠੀਆਂ, ਕਾਰਾਂ ਦੱਸੋ ਉਸਦੇ ਕਿਸ ਕੰਮ ਆਈਆਂ? ਮੈਂ ਤਾਂ ਬਹੁਤ ਸਾਰੇ ਅਜੇਹੇ ਕਰਮਾਂ ਦੇ ਮਾਰੇ ਭੁੱਲੜ ਆਦਮੀ ਵੀ ਵੇਖੇ

ਹਨ ਜੋ ਸਾਰਾ ਕੁਝ (ਪਿਉ ਦਾਦੇ ਦੀ ਕਮਾਈ ਵੀ) ਚੰਦਰੇ ਨਸ਼ਿਆਂ ਵਿੱਚ ਹੀ ਰੋੜ੍ਹ ਕੇ ਆਉਣ ਵਾਲੀ ਪੀੜ੍ਹੀ ਲਈ ਅਜਿਹੇ ਕੰਡੇ ਬੀਜ ਜਾਂਦੇ ਹਨ ਜੋ ਬਦਕਿਸਮਤ ਕਈ ਕਈ ਸਾਲ ਤਾਅਬ ਨਹੀਂ ਆਉਂਦੇ। ਪੰਜਾਬ ਦਾ ਪ੍ਰਸਿਧ ਕਵੀ ਧਨੀ ਰਾਮ ਚਾਤ੍ਰਿਕ ਜੀ ਉਪਰੋਕਤ ਸਬੰਧੀ ਕਿੰਨੀ ਵਧੀਆ ਚੋਟ ਮਾਰ ਕੇ ਸਮਝਾਉਂਦਾ ਹੈ, "ਬੱਚੇ ਵਿਲਖਣ ਨਾਚੀ ਨੰਗੀ, ਆਪਣਾ ਖੀਸਾ ਖਾਲੀ। ਝੱਗ ਸ਼ਰਾਬੀ ਪੂਰਾ ਕਰਦਾ, ਵੇਚ ਕੇ ਛੰਨਾ ਥਾਲੀ। ਹੱਥ ਕੰਬਣ ਤੇ ਪੈਰ ਵੀ ਥਿੜਕਣ, ਚਿਹਰੇ ਤੇ ਫਿਟਕਾਰ। ਸੱਜਣ ਮਿੱਤਰ ਮੂੰਹ ਨਾ ਲਾਵਣ, ਜੋ ਮੂੰਹ ਲਾਇ ਪਿਆਲੀ।"

ਜੋ ਮਾਰੂ ਰੋਗ ਇਹ ਨਸ਼ੇ ਸਾਨੂੰ ਤੋਹਫੇ ਵਿੱਚ ਸਾਰੀ ਉਮਰ ਲਈ ਸਰੀਰ ਤੇ ਸੰਤਾਪ ਵਜੋਂ ਹੰਢਾਉਣ ਲਈ ਬਖ਼ਸ਼ਦੇ ਹਨ ਆਓ ਸੰਖੇਪ ਰੂਪ ਵਿੱਚ ਉਹਨਾਂ ਤੇ ਪੰਛੀ ਝਾਤ ਜਿਹੀ ਮਾਰ ਲਈਏ:-

1. ਸ਼ਰਾਬ (ਸ਼ਰਾਰਤ ਦਾ ਪਾਣੀ) ਜਿਥੇ ਨੈਤਿਕ ਗਿਆਵਟ ਲਿਆਕੇ ਇਨਸਾਨ ਦੀ ਬੁੱਧੀ ਭ੍ਰਿਸ਼ਟ ਕਰਦਾ ਹੈ, ਸਦਾਚਾਰਕ ਤੌਰ ਤੇ ਨੀਵਾਂ ਕਰਦਾ ਹੈ ਉਥੇ ਸਰੀਰਕ ਤੌਰ ਤੇ ਵੀ ਬਹੁਤ ਨੁਕਸਾਨ ਕਰਦਾ ਹੈ, ਜਿਵੇਂ ਭੁੱਖ ਘੱਟ ਲੱਗਣੀ ਮਿਹਦੇ ਵਿੱਚ ਸੋਜ, ਜਲਣ ਤੇ ਜ਼ਖਮ ਹੋਣੇ, ਮਿਹਦੇ ਵਿੱਚ ਕੈਂਸਰ, ਹੱਥ ਪੈਰ ਕੰਮਜ਼ੋਰ, ਜ਼ਿਗਰ ਵਿੱਚ ਸੋਜ, ਖੂਨ ਦਾ ਦਬਾਅ ਵਧਣਾ, ਦਿਲ ਦਾ ਦੌਰਾ ਪੈਣਾ, ਨਜ਼ਰ ਕਮਜ਼ੋਰ, ਗੁਰਦੇ ਕਮਜੋਰ ਆਦਿ ਅਨੇਕਾਂ ਹੀ ਜਾਨ ਲੇਵਾ ਖਤਰਨਾਕ ਬਿਮਾਰੀਆਂ ਦਾ ਜਨਮ ਦਾਤਾ ਹੈ।

2.ਤੰਬਾਕੂ:- WHO ਦਾ ਅੰਦਾਜ਼ਾ ਹੈ ਕਿ ਦੁਨੀਆਂ ਵਿੱਚ ਹੋ ਰਹੀਆਂ ਕੁਲ ਮੌਤਾਂ ਵਿਚੋਂ 14% ਮੌਤਾਂ ਕੇਵਲ ਤੰਬਾਕੂ ਨਾਲ ਹੀ ਹੁੰਦੀਆਂ ਹਨ। 70% ਲੋਕ ਫੇਫੜਿਆਂ ਦੇ ਕੈਂਸਰ ਨਾਲ, 25% ਦਿਲ ਦੇ ਰੋਗਾਂ ਨਾਲ, 30% ਸਾਹ ਦੇ ਰੋਗਾਂ ਨਾਲ ਮਰ ਰਹੇ ਹਨ। ਤੰਬਾਕੂ (ਜਗਤ ਜੂਠ) ਇਸ ਵਿੱਚ ਨਿਕੋਟੀਨ ਜ਼ਹਿਰ ਤੋਂ ਇਲਾਵਾ ਹੋਰ ਅਨੇਕਾਂ ਹੀ ਖਤਰਨਾਕ ਰਸਾਇਣਕ ਤੱਤ ਪਾਏ ਜਾਂਦੇ ਹਨ ਜੋ ਖੰਘ ਕੈਂਸਰ, ਦਿਲ ਦੇ ਰੋਗ, ਹੱਡੀਆਂ ਭੁਰਨ ਦਾ ਰੋਗ, ਅਪੰਗ ਬੱਚੇ ਪੈਦਾ ਹੋਣੇ, ਵਾਤਾਵਰਣ ਦਾ ਪ੍ਰਦੂਸ਼ਣ, ਉਮਰ ਘੱਟਣੀ ਆਦਿ ਬਹੁਤ ਭਿਆਨਕ ਨਾ ਇਲਾਜ ਰੋਗਾਂ ਨੂੰ ਫੈਲਾਉਣ ਵਿੱਚ ਸਹਾਈ ਹੁੰਦਾ ਹੈ।

3.ਭੰਗ:- ਦਿਮਾਗੀ ਸੰਤੁਲਨ ਵਿਗਾੜ ਕੇ ਪਾਗਲ ਕਰ ਦੇਣਾ, ਬੜਬੋਲਾ ਅਤੇ ਸੁਸਤ ਬਣਾਉਣਾ, ਫੇਫੜੇ ਖਰਾਬ ਕਰ ਦੇਣਾ, ਲਹੂ ਦੇ ਲਾਲ ਕਣਾਂ ਦੀ ਕਮੀ, ਰੰਗ ਕਾਲਾ, ਨਜ਼ਰ ਕਮਜ਼ੋਰ ਅਤੇ ਸਰੀਰ ਦਾ ਕੋਈ ਅੰਗ ਵੀ ਨਿਕਾਰਾ ਕਰ ਦੇਣਾ ਆਦਿ ਮਾਰੂ ਰੋਗਾਂ ਦੀ ਜਣਨੀ ਹੈ। ਏਸੇ ਤਰ੍ਹਾਂ ਇਸ ਦੇ ਨਾਲ ਦੇ ਸਾਥੀ ਨਸ਼ੇ ਪੋਸਤ ਆਦਿ ਵੀ ਮਨੁੱਖੀ ਸਰੀਰ ਦਾ ਘਾਣ ਕਰ ਦਿੰਦੇ ਹਨ।

4.ਅਫੀਮ:- ਸਰੀਰ ਵਿੱਚ ਜ਼ਹਿਰੀਲਾ ਮਾਦਾ ਪੈਦਾ ਕਰਦੀ ਹੈ, ਪਾਚਨ ਸ਼ਕਤੀ ਘਟਾਉਂਦੀ ਹੈ, ਸਭ ਰੋਗਾਂ ਦੀ ਮਾਂ ਕਬਜ਼ ਵੀ ਕਰਦੀ ਹੈ। ਅੰਤੜੀ ਰੋਗ, ਦਿਲ ਦੀ ਧੜਕਣ ਤੇ ਸਾਹ ਦੇ ਰੋਗ। ਸਰੀਰ ਦਾ ਆਕੜ ਜਾਣਾ, ਪਾਗਲਪਨ ਆਦਿ ਬਿਮਾਰੀਆਂ ਮਨੁੱਖ ਨੂੰ ਲਾਉਣ ਵਿੱਚ ਸਹਾਇਕ ਬਣਦੀ ਹੈ। ਜਦੋਂ ਨਾ ਮਿਲੇ ਤਾਂ ਅਮਲੀ ਦੀ ਜਲਦੀ ਮੌਤ ਹੋ ਜਾਂਦੀ ਹੈ।

5.ਹੈਰੋਇਨ:- ਇਹ ਨਸ਼ਾ ਬਹੁਤ ਮਹਿੰਗਾ ਹੁੰਦਾ ਹੈ। ਜੇ ਕਿਸੇ ਨੂੰ ਇਸ ਨਸ਼ੇ ਦੀ ਗੰਦੀ ਲੱਤ ਪੈ ਜਾਵੇ ਤਾਂ ਬੱਸ ਉਸ ਦੀ ਖ਼ੈਰ ਨਹੀਂ। ਇਸ ਨਾਲ ਗੁਰਦੇ ਫੇਲ੍ਹ ਹੋ ਜਾਂਦੇ ਹਨ, ਪਾਗਲਪਨ ਅੰਧਰਾਤਾ ਜਿਹੇ ਮਾਰੂ ਰੋਗਾਂ ਨੂੰ ਸਹੇੜ ਕੇ ਆਦਮੀ ਹੱਡੀਆਂ ਰਗੜ ਰਗੜ ਕੇ ਕੁਝ ਸਮੇਂ ਵਿੱਚ ਹੀ ਮੌਤ ਦੇ ਮੂੰਹ ਵਿੱਚ ਜਾ ਪੈਂਦਾ ਹੈ।

6.ਡਰੱਗਜ਼ ਆਦਿ:- ਕੈਪਸੂਲ, ਗੋਲੀਆਂ, ਟੀਕੇ ਆਦਿ ਕਈ ਕਿਸਮ ਦੇ ਨਸ਼ੀਲੇ ਸੀਰਪ ਆਦਿ ਵੀ ਮਨੁੱਖ ਲਈ ਮੌਤ ਦੇ ਜਮਦੂਤ ਹੀ ਹਨ ਜੋ ਬੰਦਾ ਇਹਨਾਂ ਦੇ ਚੁੰਗਲ ਵਿੱਚ ਫੱਸ ਗਿਆ ਉਹ ਬੱਚ ਨਹੀਂ ਸਕਦਾ।

"ਸੋ ਹੱਥ ਰੱਸਾ ਸਿਰੇ ਤੇ ਗੰਢ" ਸਤਿਕਾਰ ਯੋਗ ਬੱਚਿਓ, ਗਭਰੂਓ ਅਤੇ ਬਜ਼ੁਰਗੋ, ਇਹ ਮਨੁੱਖਾ ਜੀਵਨ ਬਹੁਤ ਹੀ ਦੁਰਲੱਭ ਅਤੇ ਕੀਮਤੀ ਹੈ। ਇਸ ਹੀਰੇ ਜਨਮ ਨੂੰ ਜੇ ਸਫਲਤਾ ਨਾਲ ਜਿਊਣਾ ਹੈ ਤਾਂ ਵਧੀਆ ਖੁਸ਼ੀ 2 ਖਾਓ ਪੀਓ, ਵਧੀਆ ਜ਼ਿੰਦਗੀ ਜੀਓ, ਅਤੇ ਕਿਸੇ ਵੀ ਨਸ਼ੇ ਨੂੰ ਭੁੱਲਕੇ ਵੀ ਹੱਥ ਨਾ ਲਾਇਓ। ਇਸ ਨਾਲ ਆਪ ਵੀ ਖੁਸ਼, ਬੱਚੇ ਵੀ ਖੁਸ਼, ਮਾਤਾ-ਪਿਤਾ, ਭੈਣ-ਭਰਾ, ਰਿਸ਼ਤੇਦਾਰ ਸਾਰੇ ਹੀ ਖੁਸ਼ ਰਹਿਣਗੇ। ਆਓ ਇੱਕ ਤਕੜਾ ਹੰਭਲਾ ਮਾਰਕੇ ਨਵੇਂ ਨਿਰੋਏ, ਸਿਹਤ-ਮੰਦ ਸਮਾਜ ਦੀ ਸਿਰਜਣਾ ਕਰੀਏ। ਮੈਂ ਇਸ ਲੇਖ ਰਾਹੀਂ ਸੈਂਟਰ ਸਰਕਾਰ ਸਭ ਰਾਜ ਸਰਕਾਰਾਂ ਅਤੇ ਸਾਰੀਆਂ ਧਾਰਮਿਕ ਤੇ ਸਮਾਜਿਕ ਸੰਪਰਦਾਵਾਂ ਨੂੰ ਬੇਨਤੀ ਕਰਦਾ ਹਾਂ ਕਿ ਬੜੀ ਇਮਾਨਦਾਰੀ ਨਾਲ ਅਤੇ ਨਿਰਪੱਖਤਾ ਨਾਲ ਅਜੇਹੇ ਠੋਸ ਪ੍ਰੋਗਰਾਮ ਉਲੀਕ ਕੇ ਇਸ ਨਸ਼ਿਆਂ ਦੀ ਲਾਹਨਤ ਨੂੰ ਸਦਾ ਲਈ ਖਤਮ ਕਰ ਦਿਤਾ ਜਾਵੇ। ਲੋਕਾਂ ਨੂੰ ਵੱਧ ਤੋਂ ਵੱਧ ਧਾਰਮਕ ਰਹੁ ਰੀਤੀਆਂ ਵੱਲ ਪ੍ਰੇਰਤ ਕਰਕੇ "ਲੋਕ ਸੁਖੀ ਪ੍ਰਲੋਕ ਸੁਹੇਲਾ" ਦੇ ਹੱਕਦਾਰ ਬਣਾਇਆ ਜਾ ਸਕਦਾ ਹੈ।

*9464005685*

# ਪੰਨਾ---ਖ਼ਬਰਸਾਰ--ਦਾ

## ਗੁਰਮਤਿ ਸਮਾਗਮ 'ਚ ਨੱਚਣਾ ਗੁਰਮਤਿ ਅਸੂਲਾਂ ਦੇ ਬਿਪਰੀਤ

ਨਿਊਯਾਰਕ, 19 ਜੁਲਾਈ, ਤਿਰਲੋਚਨ ਸਿੰਘ ਦੁਪਾਲਪੁਰੀ- ਅਮੈਰੀਕਨ ਸਿੱਖ ਆਰਗੇਨਾਈਜ਼ੇਸ਼ਨ ਦੇ ਆਗੂਆਂ ਭਾਈ ਦਵਿੰਦਰ ਸਿੰਘ, ਭਾਈ ਦੀਦਾਰ ਸਿੰਘ, ਭਾਈ ਜਸਦੇਵ ਸਿੰਘ, ਭਾਈ ਸੁਖਦੇਵ ਸਿੰਘ ਨਾਗਰਾ, ਭਾਈ ਇੰਦਰਜੀਤ ਸਿੰਘ, ਭਾਈ ਕਰਨੈਲ ਸਿੰਘ ਸਲੇਮਪੁਰ, ਭਾਈ ਲਾਲ ਸਿੰਘ, ਸੁਖਵੀਰ ਸਿੰਘ ਅਤੇ ਚਰਨਜੀਤ ਸਿੰਘ ਸਮਰਾ ਨੇ ਬਿਆਨ ਜਾਰੀ ਕਰਦਿਆਂ ਕਿਹਾ ਕਿ ਸਿੱਖ ਧਰਮ ਦੀ ਬੁਨਿਆਦੀ ਰਵਾਇਤ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਕਿਸੇ ਵੀ ਚਲ ਰਹੇ ਗੁਰਮਤਿ ਸਮਾਗਮ ਅੰਦਰ ਹਰ ਭਾਈ, ਮਾਈ ਆਉਂਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਕੇ ਸੰਗਤ ਵਿੱਚ ਬੈਠ ਜਾਂਦਾ ਹੈ ਅਤੇ ਆਪਣੀ ਸੁਰਤ ਨੂੰ ਗੁਰੂ-ਸ਼ਬਦ ਨਾਲ ਜੋੜਨ ਦੀ ਕੋਸ਼ਿਸ਼ ਕਰਦਾ ਹੈ। ਪਰ ਅਫਸੋਸ ਪਿਛਲੇ ਦਿਨੀਂ ਸਿੱਖੀ 'ਤੇ ਇੰਨਾ ਵੱਡਾ ਹਮਲਾ ਹੋਇਆ ਕਿ ਸੁੱਤੀ ਹੋਈ ਕੌਮ ਦਾ ਪ੍ਰਤੀਕਰਮ ਤਾਂ ਕੀ ਹੋਣਾ ਸੀ, ਸਾਡੇ ਜਥੇਦਾਰਾਂ ਨੇ ਵੀ ਜ਼ੁਬਾਨ ਤਕ ਨਾ ਖੋਲ੍ਹੀ। ਜਲੰਧਰ ਦੇ ਲਾਗੇ ਪਿੰਡ ਕਾਹਨਾ ਢੇਸੀਆਂ ਵਿੱਚ ਚੱਲ ਰਹੇ ਗੁਰਮਤਿ ਸਮਾਗਮ ਅੰਦਰ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਪ੍ਰਕਾਸ਼ਮਾਨ ਸਨ। ਉਸ ਪ੍ਰੋਗਰਾਮ ਵਿੱਚ ਪੰਥ ਦੇ ਪ੍ਰਸਿੱਧ ਕੀਰਤਨੀਏ ਭਾਈ ਜਸਵੀਰ ਸਿੰਘ ਪਾਉਂਟਾ ਸਾਹਿਬ ਵੀ ਸਟੇਜ 'ਤੇ ਮੌਜੂਦ ਸੀ ਅਤੇ ਬਾਦਲ ਦੇ ਹਾਰੇ ਹੋਏ ਐਮ.ਪੀ ਹੰਸ ਰਾਜ ਹੰਸ ਨੇ ਗਾਉਣਾ ਸ਼ੁਰੂ ਕੀਤਾ "ਮੈਂ ਗਦ ਗਦ ਹੋ ਗਈ ਵੇ ਦਾਤਿਆ ਦਰਸ਼ਨ ਕਰ ਕੇ ਤੇਰੇ" ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਸਾਰੇ ਲੋਕ ਖੜੇ ਹੋ ਕੇ ਨੱਚਣ ਲੱਗ ਪਏ। ਇਥੋਂ ਤੱਕ ਕਿ ਖੁਲ੍ਹੇ ਦਾਹੜਿਆਂ ਵਾਲੇ ਅੰਮ੍ਰਿਤਧਾਰੀ ਸਿੰਘ ਵੀ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਭੁੱਲ ਗਏ।

ਔਰਤਾਂ ਇਵੇਂ ਨੱਚ ਰਹੀਆਂ ਸਨ ਜਿਵੇਂ ਉਹ ਇਕ ਗੁਰਮਤਿ ਸਮਾਗਮ ਵਿੱਚ ਨਹੀਂ ਕਿਸੇ ਵਿਆਹ ਵਿੱਚ ਸ਼ਾਮਲ ਹੋਈਆਂ ਹੋਣ। ਇਹ ਸਮੁੱਚਾ ਵਰਤਾਰਾ ਸੰਗਤ ਦੇ ਸੰਕਲਪ 'ਤੇ ਇੱਕ ਸਿਧਾਂਤਕ ਹਮਲਾ ਹੈ। ਜਿਥੇ ਇਸ ਸਮਾਗਮ ਅੰਦਰ ਗੁਰੂ ਸਾਹਿਬ ਜੀ ਦੀ ਘੋਰ ਬੇਅਦਬੀ ਨਾ ਬਰਦਾਸ਼ਤ ਕਰਨ ਯੋਗ ਹੈ, ਉਥੇ ਕਈ ਸਵਾਲ ਆਪਣੇ ਆਪ ਵਿੱਚ ਇਸ ਦੇ ਘਿਨਾਉਣੇ ਮਨਸੂਬਿਆਂ ਨੂੰ ਉਜਾਗਰ ਕਰਦੇ ਹਨ ਕਿ ਜੋਗੀ ਤੇ ਇਹ ਅਖੌਤੀ ਨਿਰੰਕਾਰੀ ਗੁਰੂ-ਡੰਮ ਵੱਲ ਇਸ਼ਾਰਾ ਕਰ ਕੇ ਉਸ ਨੂੰ "ਦਾਤਿਆ" ਕਹਿ ਕੇ ਗਾਉਂਦਾ ਹੈ ਉਸੇ ਗੀਤ ਅਤੇ ਉਸ ਦੇ ਜ਼ਰੀਏ ਨਾਲ ਹੀ ਇਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਬੋਧਨ ਕਰਦਾ ਹੈ। ਕੀ ਆਮ ਲੋਕਾਂ ਦੇ ਮਨਾਂ ਵਿੱਚ ਇਹ ਅਖੌਤੀ ਦੇਹਧਾਰੀ ਗੁਰੂ-ਡੰਮ ਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਰਾਬਰਤਾਂ ਦਿਵਾਉਣ ਦੀ ਕੋਸ਼ਿਸ਼ ਕਰਵਾ ਰਿਹੈ ਕੀ ਇਹ ਸੰਗਤ ਦੇ ਸੰਕਲਪ ਨੂੰ ਵਿਗਾੜ ਕੇ ਉਸ ਦਾ ਭਗਵਾਂਕਰਨ ਨਹੀਂ ਕਰ ਰਿਹਾ? ਅਜਿਹੇ ਨਾ ਬਰਦਾਸ਼ਤ ਕਰਨ ਯੋਗ ਵਰਤਾਰੇ ਵੇਖੇ ਸਾਡੇ ਜਥੇਦਾਰ ਕਿਉਂ ਚੁੱਪ ਹਨ? ਅਜੇਹੇ ਲੋਕ ਜਾਂ ਉਨ੍ਹਾਂ ਨੂੰ ਟਿਕਟਾਂ ਦੇਣ ਵਾਲੇ ਲੋਕ ਸਜ਼ਾ ਦੇ ਹੱਕਦਾਰ ਨਹੀਂ? ਕੀ ਭਾਈ ਜਸਵੀਰ ਸਿੰਘ ਪਾਉਂਟਾ ਸਾਹਿਬ ਵੀ ਉਨ੍ਹਾਂ ਹੀ ਦੋਸ਼ੀ ਨਹੀਂ ਜੋ ਇਸ ਘੋਰ ਬੇਅਦਬੀ ਵਿਰੁਧ ਬੋਲਿਆ ਤੱਕ ਨਹੀਂ? ਕੀ ਕੌਮ ਇਨ੍ਹਾਂ ਤੋਂ ਜਵਾਬ ਮੰਗਣ ਦੀ ਹਿੰਮਤ ਕਰੇਗੀ?

***ਰੋਜ਼ਾਨਾ ਸਪੋਕਸਮੈਨ ਚੋਂ ਧੰਨਵਾਦਿ ਸਹਿਤ***

---

***ਸਫਾ 19 ਦਾ ਬਾਕੀ***

ਖੰਜਰ ਜਾਪਦੇ ਹਨ, ਰਜਾਈਆਂ ਦਾ ਨਿੱਘ ਮੈਨੂੰ ਰੋਗੀ ਬਣਾ ਦੇਂਦਾ ਹੈ, ਇਹ ਕੋਬਰਾ ਸੱਪਾਂ ਦੇ ਭਰੇ ਕਮਰੇ ਅੰਦਰ ਰਹਿਣ ਵਾਂਗ ਕਸ਼ਟਦਾਈ ਹਨ, ਕਸਾਈ ਦੀ ਛੁਰੀ ਦਿਸਦੇ ਹਨ ਦੁਨੀਆਂ ਸੇ ਮਹਿਲਾਂ ਅੰਦਰ ਰਹਿਣਾ ਭੱਠੀ ਵਿੱਚ ਸੜਨੇ ਵਾਂਗ ਹੈ।
ਹਾਂ ਜੇ ਪ੍ਰਭੂ ਨਾਲ ਹੈ ਤਾਂ ਧਰਤੀ ਦੀ ਚਟਾਈ ਹੀ ਮੈਨੂੰ ਪਸੰਦ ਹੈ- " ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥ ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥ ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਣਾ॥ ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ॥ (ਖਿਆਲ ਪਾਤਸ਼ਾਹੀ 10)" ਪ੍ਰਭੂ ਕ੍ਰਿਪਾ ਹੋਵੇ, ਮੇਰਾ ਵੀ ਸੁਤਾ ਮਨ ਜਾਗੇ ਤੇ ਆਪਣੇ ਸੱਚੇ ਸਾਜਨ-ਮਿਤ੍ਰ ਨੂੰ ਪਛਾਣ ਕੇ ਉਸ ਨਾਲ ਯਾਰੀ ਪਾ ਲਵੇ।

# ਸਹਿਯੋਗੀਆਂ ਦੇ ਪੱਤਰ

***ਪ੍ਰਿ:ਨਸੀਬ ਸਿੰਘ ਸੇਵਕ ਜੀ***
***ਵਾਹਿਗੁਰੂ ਜੀ ਕੀ ਫ਼ਤਿਹ ਪ੍ਰਵਾਨ ।***

ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਜੂਨ ਮਹੀਨੇ ਦਾ ਸੰਪਾਦਕੀ ਸਾਕਾ ਜੂਨ 1984 ਗੰਭੀਰਤਾ ਨਾਲ ਪੜ੍ਹਕੇ ਪਤਾ ਲਗਾ ਕਿ ਕਿਵੇਂ ਸ੍ਰੀਮਤੀ ਇੰਦਰਾ ਗਾਂਧੀ ਨੂੰ ਲੂੰਬੜ ਅਡਵਾਨੀ ਨੇ ਦਰਬਾਰ ਸਾਹਿਬ ਹਮਲੇ ਲਈ ਫਿਰਕਾਪ੍ਰਸਤੀ ਦੀ ਨੀਤੀ ਤਹਿਤ ਉਕਸਾਇਆ। ਸਿੱਖਾਂ ਨੂੰ ਭਵਿਖ ਵਿੱਚ ਅਡਵਾਨੀ ਨੂੰ ਮੂੰਹ ਨਾ ਲਾਉਣ ਦੀ ਪੱਟੀ ਅਲੋਚਕ ਦੀ ਸਲਾਹ ਹੈ। ਸੰਪਾਦਕੀ ਦੀ ਸ਼ੈਲੀ ਤੇ ਬਣਤਰ ਪ੍ਰਭਾਵਸ਼ਾਲੀ ਹੈ। ਪਹਿਲਾ ਪੰਨਾ ਤਸਵੀਰਾਂ ਇਤਿਹਾਸਕ ਹਨ,ਤੁਹਾਡਾ ਸੁਝਾਅ ਠੀਕ ਹੈ ਕਿ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਛਤਰ ਛਾਇਆ ਹੇਠ ਇਕਤਰ ਹੋਣਾ ਚਾਹੀਦਾ ਹੈ। ਇਥੇ ਪੱਟੀ ਦਾ ਕਾਵਿ ਵਿਅੰਗ ਹੈ:

*"ਸਾਕਾ ਜੂਨ ਚੁਰਾਸੀ ਸੁਣਕੇ*
*ਸਿੱਖ ਇਤਿਹਾਸ ਖ਼ੂਨ ਖੌਲਾਏ*
*ਅੰਮ੍ਰਿਤਧਾਰੀ ਸਿੰਘਾਂ ਨੇ ਪੱਟੀ*
*ਭਾਰਤੀ ਫੌਜ ਦੇ ਛੱਕੇ ਛਡਾਏ*
*ਸੰਤ ਜਰਨੈਲ ਸਿੰਘ ਭਿੰਡਰਾਂਵਾਲਾ*
*ਅਮਰ ਸ਼ਹੀਦੀ ਜੂਝ ਕੇ ਪਾਏ"*

ਕੁਲਦੀਪ ਸਿੰਘ ਪੱਟੀ
(ਹੁਸ਼ਿਆਰਪੁਰ)

***ਸਤਿਕਾਰਯੋਗ ਨਸੀਬ ਸਿੰਘ ਜੀ***
***ਅਤੇ ਇੰਜ:ਸੁਰਜਨ ਸਿੰਘ ਜੀ।***
***ਵਾਹਿਗੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥***

ਹਵਾਲਾ:ਟੈਲੀਫੂਨ ਤੇ ਹੋਈ ਗਲ-ਬਾਤ,ਮਿਤੀ 12ਜੁਲਾਈ,2011.

ਵੀਰ ਜੀ!

ਆਪ ਜੀ ਨਾਲ ਟੈਲੀਫੂਨ ਤੇ ਹੋਈ ਪਿਆਰ ਭਰੀ ਗਲਬਾਤ ਨੇ ਮੈਨੂੰ ਉਤਸ਼ਾਹਤ ਕੀਤਾ,ਫਲਸਰੂਪ ਆਪ ਜੀ ਨੂੰ ਫੋਟੋ ਭੇਜ ਰਿਹਾਂ ਹਾਂ ਅਤੇ ਨਾਲ ਹੀ ਦੋ ਰਚਨਾਵਾਂ। ਇਸ ਪ੍ਰਕਾਰ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਖਜ਼ਾਨੇ ਵਿੱਚ ਨਿਮਨਲਿਖਿਤ ਰਚਨਾਵਾਂ ਦੇ ਰੂਪ ਵਿੱਚ,ਮੇਰੀ ਨਿਮਾਣੀ ਜਹੀ ਕਲਮ,ਭਾਈ ਦਿੱਤ ਸਿੰਘ ਵਲੋਂ ਸਮਾਜ ਪ੍ਰਤੀ ਕੀਤੀ ਵਡਮੁੱਲੀ ਸੇਵਾ ਦਾ ਨਿੱਘਾ ਸਤਿਕਾਰ ਕਰਦੀ ਹੈ। ਆਸ਼ਾ ਹੈ ਕਿ ਮੇਰੀ ਕਲਮ ਦੀ ਆਵਾਜ਼ ਨੂੰ ਆਪ ਜੀ ਦੀ ਪੱਤ੍ਰਿਕਾ,ਸਮਾਜ ਦੇ ਹਰ ਕੋਨੇ ਤੀਕ ਪਹੁੰਚਾਉਣ ਦੀ ਸੇਵਾ ਪ੍ਰਵਾਨ ਕਰੇਗੀ।

ਰਚਨਾਵਾਂ

1ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ।
2ਗਰੀਬ ਅਤੇ ਨਿਮਨ ਜਾਤੀਆਂ ਦੇ ਮਸੀਹੇ"ਸ੍ਰੀ ਗੁਰੂ ਗੋਬਿੰਦ ਸਿੰਘ ਜੀ"
3ਦੱਸੋ!ਧੀ ਕਿੱਥੇ ਜਾਵੇ?
4ਭ੍ਰਿਸ਼ਟਾਚਾਰ ਨੂੰ ਚੈਨ ਨਹੀਂ ਲੈਣ ਦੇਣਾ।
5ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
6ਧੰਨ ਧੰਨ ਅਮਰਦਾਸ ਤੇਰੀ ਧੰਨ ਗਾਗਰ।
7ਬੱਤੀ ਸੁਲੱਖਣੀ ਮਾਂ-ਰੁੱਖਾਂ ਦੀ ਠੰਡੀ ਛਾਂ।
8ਸਾਬਤ ਸੂਰਤ ਅਤੇ ਸੁੰਦਰ ਦਸਤਾਰ-ਸਿੱਖ ਧਰਮ ਦਾ ਧਾਰਮਿਕ ਸ਼ਿੰਗਾਰ।

ਦਾਸ ਜਸਵੰਤ ਸਿੰਘ

***ਪਰਮ ਸਤਿਕਾਰਯੋਗ***
***ਮੁੱਖ ਸੰਪਾਦਕ ਸਾਹਿਬ ਜੀ,***
***ਵਾਹਿਗੁਰੂ ਜੀ ਕਾ ਖਾਲਸਾ,***
***ਵਾਹਿਗੁਰੂ ਜੀ ਕੀ ਫਤਿਹ॥***

"ਭਾਈ ਦਿੱਤ ਸਿੰਘ ਪੱਤ੍ਰਿਕਾ" ਦੇ ਜੂਨ,2011ਦੇ ਅੰਕ ਵਿਚਲੀ "ਜੂਨ,1984 ਦਾ ਖ਼ੂਨੀ ਸਾਕਾ.............ਪਰ ਕੌਮ ਨੇ ਕੀ ਸਿੱਖਿਆ" ਸੰਪਾਦਕੀ ਬਹੁਤ ਹੀ ਪਿਆਰੀ ਤੇ ਕਾਬਿਲੇ -ਤਾਰੀਫ ਲੱਗੀ। ਆਪ ਜੀ ਨੇ ਠੀਕ ਹੀ ਕਿਹਾ ਹੈ ਕਿ ਸਾਨੂੰ ਡੇਰੇਦਾਰਾਂ,ਬਾਬਿਆਂ ਤੇ ਸਿਆਸੀ ਲੋਕਾਂ ਦੀਆਂ ਚਾਲਾਂ ਨੂੰ ਸਮਝਣਾ ਏ ਜੋ ਕਿ ਸਮੇਂ ਦੀ ਸਭ ਤੋਂ ਵੱਡੀ ਲੋੜ ਹੈ। ਸਾਰੀ ਪੱਤ੍ਰਿਕਾ ਨੂੰ ਮੈਂ ਕਈ ਵਾਰ ਪੜ੍ਹਿਆ

ਕਿਉਂਕਿ ਪੱਤ੍ਰਿਕਾ ਬਹੁਤ ਹੀ ਪਿਆਰੀ ਲੱਗੀ। ਇਸ ਵਿਚਲਾ ਸਾਰਾ ਮੈਟਰ ਹੀ ਪੜ੍ਹਨ-ਯੋਗ ਸੀ।

ਮੈਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਸ.ਅਮਰੀਕ ਸਿੰਘ ਤਲਵੰਡੀ ਜੀ ਦਾ ਜਿੰਨ੍ਹਾਂ ਦੀ ਬਦੌਲਤ ਇਸ ਪੱਤ੍ਰਿਕਾ ਨੂੰ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ। ਕਿਉਂਕਿ ਉਹ ਪਹਿਲਾਂ ਵੀ ਕਈ ਸਾਹਿਤਕ ਕਿਤਾਬਾਂ,ਮੈਗਜ਼ੀਨ ਪੜ੍ਹਣ ਲਈ ਦਿੰਦੇ ਰਹਿੰਦੇ ਹਨ। ਇਸ ਵਾਰ ਉਹਨਾਂ ਨੂੰ ਮਿਲਣ ਗਿਆ ਤਾਂ ਉਹਨਾਂ ਇਹ ਪੱਤ੍ਰਿਕਾ ਪੜ੍ਹਣ ਲਈ ਦਿੱਤੀ ਤੇ ਇਸ ਪੱਤ੍ਰਿਕਾ ਲਈ ਰਚਨਾਵਾਂ ਭੇਜਣ ਲਈ ਕਿਹਾ। ਇਸ ਲਈ ਮੈਂ ਦੋ ਰਚਨਾਵਾਂ ਭੇਜ ਰਿਹਾ ਹਾਂ,ਅਗਰ ਆਪ ਜੀ ਦੀ ਪੱਤ੍ਰਿਕਾ ਵਿੱਚ ਛਪਣ ਯੋਗ ਹੋਣ ਤਾਂ ਛਾਪਣ ਦੀ ਕੋਸ਼ਿਸ ਕਰਨੀ।

ਮੈਂ ਆਪ ਜੀ ਦਾ ਅਤੇ ਆਪਦੀ ਸਾਰੀ ਟੀਮ ਦਾ ਇਤਿਹਾਸ,ਅਮੀਰ ਵਿਰਸੇ ਅਤੇ ਸਭਿਆਚਾਰ ਦੀ ਸੇਵਾ ਲਈ ਬਹੁਤ-ਬਹੁਤ ਧੰਨਵਾਦ,ਮੁਬਾਰਕਬਾਦ ਦਿੰਦਾ ਹਾਂ। ਅਖੀਰ ਵਿੱਚ ਇਕ ਵਾਰ ਫੇਰ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।

ਸਤਿਕਾਰ ਸਹਿਤ

ਸ:ਕੁਲਦੀਪ ਸਿੰਘ"ਕੰਚਲ"
ਮੋ:98553-56029
ਲੁਧਿਆਣਾ

ਸਤਿਕਾਰ ਯੋਗ ਸ:ਨਸੀਬ ਸਿੰਘ ਜੀ,

ਸਤਿਕਾਰ ਤੇ ਸਨੇਹ ਭਰਪੂਰ ਗੁਰੂ-ਫਤਹਿ ਪ੍ਰਵਾਨ ਕਰਨੀਂ। ਅਚਾਨਕ ਅਸੀਂ ਚੰਡੀਗੜ੍ਹ ਆਏ ਸੀ ਤੇ ਤੁਹਾਨੂੰ ਮਿਲਣ ਦਾ ਮਨ ਬਣ ਗਿਆ ਪਰ ਤੁਸੀਂ ਸਾਨੂੰ ਨਹੀਂ ਮਿਲ ਸਕੇ। ਆਪ ਦੀ ਬੇਟੀ ਨੇ ਦਸਿਆ ਕਿ ਮੇਰੇ ਮਾਮਾ ਜੀ ਦੀ ਮਿਤ੍ਹੂ ਹੋ ਗਈ ਹੈ ਸੋ ਉਥੇ ਗਏ ਹਨ। ਬੜਾ ਅਫਸੋਸ ਹੋਇਆ ਇਕ ਸਨੇਹੀ ਸਬੰਧੀ ਦੀ ਵਿਛੋੜੇ ਦੀ ਖਬਰ ਸੁਣਕੇ। ਤੁਹਾਡੇ ਇਸ ਦੁੱਖ ਵਿੱਚ ਸ਼ਰੀਕ ਹੁੰਦਾ ਹੋਇਆ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਤੁਹਾਨੂੰ ਸਭ ਨੂੰ ਭਾਣਾਂ ਮੰਨਣ ਦਾ ਬਲ ਬਖਸ਼ੇ।

ਸਿਰਦਾਰ ਸਾਹਿਬ ਜੀਓ! ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਜੁਲਾਈ ਅੰਕ ਮਿਲ ਗਿਆ ਹੈ। ਸਾਰਾ ਪੜ੍ਹਿਆ ਜਾ ਚੁੱਕਾ ਹੈ। ਇਸ ਅੰਕ ਬਾਬਤ ਮੈਂ ਕੁੱਝ ਵਿਚਾਰ ਆਪ ਜੀ ਨੂੰ ਭੇਜ ਰਿਹਾ ਹਾਂ,ਇਸ ਪੱਤਰ ਨਾਲ ਉਸ ਨੂੰ ਵਿਚਾਰ ਕਰਕੇ ਤਰੁੱਟੀਆਂ ਦੂਰ ਕਰ ਲੈਣੀਆਂ। ਅਚਾਨਕ ਦਿਮਾਗ ਵਿੱਚ ਕੁਝ ਲਿਖਣ ਦਾ ਖਿਆਲ ਆਇਆ ਤਾਂ ਛੇਤੀ ਵਿੱਚ ਆਪਣੇ ਵਿਚਾਰ ਭੇਜ ਰਿਹਾ ਹਾਂ। ਗਲਤੀ ਲਈ ਮਾਫੀ ਚਾਹੁੰਦਾ ਹਾਂ।

ਤੁਹਾਡਾ ਸ਼ੁਭਚਿੰਤਕ
ਹਰਬੰਸ ਸਿੰਘ 'ਢੂਹਾ"

***ਪਿਆਰੇ ਸੰਪਾਦਕ ਸ. ਨਸੀਬ ਸਿੰਘ ਸੇਵਕ***
***ਗੁਰਫਤਹਿ ਪ੍ਰਵਾਨ ਕਰਨੀ ਜੀ***
***ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ॥***

ਜੋ ਆਪ ਜੀ ਨੇ ਸਿੱਖ ਕੌਮ ਦੇ ਅਨਮੋਲ ਹੀਰੇ ਭਾਈ ਦਿੱਤ ਸਿੰਘ ਜੀ ਗਿਆਨੀ ਜੀ ਦੇ ਨਾਂ ਤੇ ਪੱਤ੍ਰਿਕਾ ਸ਼ੁਰੂ ਕੀਤੀ ਹੈ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਜਿਆਦਾਤਰ ਸਿੱਖ ਕੌਮ ਨੂੰ ਭਾਈ ਦਿੱਤ ਸਿੰਘ ਗਿਆਨੀ ਜੀ ਦੇ ਕੀਤੇ ਗਏ ਉਪਕਾਰਾਂ ਬਾਰੇ ਜਾਣਕਾਰੀ ਨਹੀਂ ਹੈ। ਆਪ ਜੀ ਨੇ ਉਹਨਾਂ ਦੀ ਜੀਵਨੀ ਬਾਰੇ ਵੀ ਇੱਕ ਛੋਟੀ ਕਿਤਾਬ ਜਾਰੀ ਕਰਕੇ ਬਹੁਤ ਹੀ ਵਧੀਆ ਜਾਣਕਾਰੀ ਦਿੱਤੀ ਹੈ ਮਾਨੋਂ ਕੁੱਜੇ ਵਿੱਚ ਸਮੁੰਦਰ ਸਮਾਅ ਦਿੱਤਾ ਹੈ। ਇਸ ਨੂੰ ਪੜ੍ਹਿਆਂ ਪਤਾ ਲੱਗਦਾ ਹੈ ਕਿ ਅਨੇਕ ਮੁਸ਼ਕਲਾਂ ਦੇ ਬਾਵਜੂਦ ਵੀ ਭਾਈ ਸਾਹਿਬ ਨਾਲ ਡਟੇ ਰਹੇ। ਅਖੌਤੀ ਪੁਜਾਰੀਆਂ ਵੱਲੋਂ ਵੀ ਭਾਈ ਸਾਹਿਬ ਨਾਲ ਬਹੁਤ ਹੀ ਮਾੜਾ ਵਰਤਾਵ ਕੀਤਾ ਜਾਂਦਾ ਰਿਹਾ, ਪਰ ਭਾਈ ਸਾਹਿਬ ਨੇ ਹਮੇਸ਼ਾ ਹੀ ਗੁਰੂ ਪਿਆਰ ਦਾ ਸਬੂਤ ਦਿੱਤਾ ਹੈ। ਇੱਕ ਗੱਲ ਹੋਰ ਜੋ ਆਪ ਜੀ ਨੇ ਆਪਨੇ ਨਾਮ ਦੇ ਨਾਲ ਸੇਵਕ ਸ਼ਬਦ ਲਗਾਇਆ ਹੈ ਉਹ ਬਿਲਕੁਲ ਸਹੀ ਢੁਕਦਾ ਹੈ ਕਿਉਂਕਿ ਚੰਡੀਗੜ੍ਹ ਸ਼ਹਿਰ ਵਿੱਚ ਕੋਈ ਬੰਦਾ ਪਾਣੀ ਦਾ ਗਿਲਾਸ ਪਿਆ ਕੇ ਵੀ ਰਾਜ਼ੀ ਨਹੀ ਹੁੰਦਾ, ਪਰ ਆਪ ਜੀ ਨੇ ਦੂਰੋਂ ਨੇੜਿਓ ਆਉਣ ਵਾਲਿਆ ਲਈ ਲੰਗਰ ਅਤੇ ਰਿਹਾਇਸ਼ ਦਾ ਪ੍ਰਬੰਧ ਵੀ ਕੀਤਾ ਹੋਇਆ ਹੈ। ਮੈਂ ਤਾਂ ਆਪ ਜੀ ਨੂੰ ਹਾਲੇ ਪੱਤ੍ਰਿਕਾ ਦਾ ਚੰਦਾ ਵੀ ਨਹੀਂ ਭੇਜਿਆ, ਪਰ ਆਪ ਜੀ ਹਰ ਮਹੀਨੇ ਪੱਤ੍ਰਿਕਾ ਭੇਜ ਰਹੇ ਹੋ, ਮੈਂ ਬੇਨਤੀ ਕਰਾਂਗਾ ਸਾਰੇ ਹੀ ਪਾਠਕਾਂ ਅਤੇ ਸਿੱਖ ਕੌਮ ਨੂੰ ਕਿ ਉਹ ਆਪ ਜੀ ਨੂੰ ਤਨ-ਮਨ-ਧਨ ਨਾਲ ਸਹਿਯੋਗ ਦੇਣ ਜਿਸ ਨਾਲ ਭਾਈ ਦਿੱਤ ਸਿੰਘ ਜੀ ਬਾਰੇ ਜੋ ਛੋਟੀ ਕਿਤਾਬ ਜਾਰੀ ਕੀਤੀ ਗਈ ਹੈ ਉਹ ਹਰ ਇੱਕ ਗੁਰਸਿੱਖ ਤੱਕ ਪਹੁੰਚ ਜਾਵੇ। ਆਪ ਜੀ ਦਾ ਪੱਤ੍ਰਿਕਾ ਭੇਜਣ ਲਈ ਬਹੁਤ ਬਹੁਤ ਧੰਨਵਾਦ ਕਰਦੇ ਹਾਂ ਜੀ।

ਸ:ਸੁੰਦਰ ਸਿੰਘ ਕਾਲਾਂਵਾਲੀ
9316052651

# जीवन सरल मासिक बचत योजना

## JEEVAN SARAL MONTHLY SAVING SCHEME

**GOLDEN PEACOCK AWARD** प्राप्त एकमात्र पॉलिसी

**ECS की विशेष सुविधा**

### LIC Jeevan Saral v/s. Mly Recurring Plan

**Maturity at the end of 10 yrs. In Monthly Scheme**

| PREMIUM | LIC | POST OFFICE | LIC GAIN |
|---|---|---|---|
| 500 | 106452 + Free Ins. | 89010 - I. TAX | 17442 |
| 1000 | 212904 + Free Ins. | 178021 - I. TAX | 34883 |
| 1500 | 319356 + Free Ins. | 267031 - I. TAX | 52325 |
| 2000 | 425808 + Free Ins. | 356042 - I. TAX | 69766 |
| 2500 | 532260 + Free Ins. | 445052 - I. TAX | 87208 |
| 3000 | 638712 + Free Ins. | 534063 - I. TAX | 104649 |
| 3500 | 745164 + Free Ins. | 623073 - I. TAX | 122091 |
| 4000 | 851616 + Free Ins. | 712084 - I. TAX | 139532 |
| 5000 | 1064520 + Free Ins. | 890105 - I. TAX | 174415 |

### BENEFITS OF LIC JEEVAN SARAL PLAN

1. You can deposit Yly., Hly, Qly. Mly. (Ecs.) In LIC Jeevan Saral Plan.
2. Maturity received in LIC Jeevan Saral Plan is tax Free under Section 10 (10) D of Income Tax Act.
3. The amount deposited in LIC is exempted under Section 80 C of Income Tax Act.
4. You can continue Jeevan Saral Plan after 10 Yrs. But you cannot continue post office scheme after 10 Yrs.
5. If you forget to take Maturity at the end of 10 Yrs, you can get return beyond 10 Yrs. in LIC Jeevan Saral Plan. This facility is not available in post office Scheme.
6. Free insurance in Jeevan Saral i.e. 250 times of prem. monthly amount in Jeevan Saral Plan.

**PREMIUM**

| Basic Prem | 500 | 750 | 1000 | 1500 | 2000 | 2500 | 3000 | 4000 | 5000 | 10000 | 20000 |
|---|---|---|---|---|---|---|---|---|---|---|---|
| Yearly | 6005 | 9007 | 12010 | 18015 | 24020 | 30025 | 36030 | 48040 | 60050 | 120100 | 240200 |
| Half Yearly | 3032 | 4549 | 6065 | 9097 | 12130 | 15162 | 18195 | 24260 | 30325 | 60650 | 121300 |
| Quartly | 1531 | 2297 | 3062 | 4594 | 6125 | 7656 | 9187 | 12250 | 15312 | 30624 | 61248 |
| Monthly | 510 | 766 | 1021 | 1531 | 2042 | 2551 | 3060 | 4084 | 5104 | 10208 | 20416 |

LIC Maturity Calculated @10% IRR

* उपरोक्त प्रीमियम की गणना DAB सहित है।

**Age - Min. 12 yrs. (Complete) to 60 yrs. (LBD)**
**Term - 10 yrs. to 35 Yrs. Max. Maturity 70 Yrs.**

### SPECIAL FEATURES :

1. Terms can be reduced 2. Risk cover 250 time of monthly prem. + return of prem. excluding first year prem. & rider's Prem. + Loyalty adds.
3. Auto Cover for one year (After 3 years Pre. Paid) 4. Loan Allowed 5. Prem. can be reduced (according to rules.)
6. Take maximum term as policy has maturity value after three years, each year has different amount of maturity.

जीवन सरल पॉलिसी में सब व्ययों को घटाकर उसकी राशि पर निवेश से प्राप्त लाभ 14-21 से कम नहीं होगा। ( योगक्षेम पत्रिका फरवरी 2004 और फरवरी 2009 )

**PARAMJIT MEHATPURI (CONSULTANT) LIC 0172-2609388, 9316133498**

Registration No. R.N.I CHAPUN/2010/33423 P.O REGD. NO CHD/144/2011-13

# ਪੱਤ੍ਰਿਕਾ ਦੇ ਅਗਸਤ ਮਹੀਨੇ ਦੇ ਲੇਖਕ


ਪ੍ਰੋ. ਜਸਵੰਤ ਸਿੰਘ ਕੈਲਵੀ (ਹਰਫ਼ਨਮੌਲਾ ਮਹਾਨ ਕਵੀ)


ਡਾ. ਹਰਚੰਦ ਸਿੰਘ ਸਰਹਿੰਦੀ (ਸ਼੍ਰੋਮਣੀ ਸਾਹਿਤਕਾਰ)


ਮਾਸਟਰ ਸੁਖਦੇਵ ਸਿੰਘ ਜਾਚਕ


ਗਿਆਨੀ ਭਗਵਾਨ ਸਿੰਘ ਲੜੀਵਾਰ "ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ" ਦਾ ਲੇਖਕ


ਸ. ਮੇਵਾ ਸਿੰਘ "ਚਾਰ ਮੂਏ ਤੋ ਕਿਆ ਭਇਆ" ਲੜੀਵਾਰ ਦਾ ਲੇਖਕ


ਇੰਜ. ਜਸਵੰਤ ਸਿੰਘ


ਸ. ਹਰਬੰਸ ਸਿੰਘ ਸ਼ਾਨ


ਰਣਜੀਤ ਸਿੰਘ ਅਜ਼ਾਦ ਕਾਂਝਲਾ


ਸ. ਅਮਰੀਕ ਸਿੰਘ ਸ਼ੇਰ ਖ਼ਾਂ


ਸ ਇੱਕਵਾਕ ਸਿੰਘ ਪੱਟੀ


ਪ੍ਰਿੰ. ਨਸੀਬ ਸਿੰਘ ਸੇਵਕ


ਇੰਜ ਸੁਰਜਨ ਸਿੰਘ ਜੱਸਲ

*IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036*